# ਅੱਲਾਹ ਸੁਬਹਾਨਾ ਵ ਤਾਅਲਾ ਦੇ ਅਸਮਾ ਏ ਹੁਸਨਾ ਅਤੇ ਸਿਫ਼ਾਤ ਦਾ ਬੁਨਿਆਦੀ ਇਲਮ

## ਕਿਸਤ -2

ਅੱਲਾਹ ਸੁਬਹਾਨਾ ਵ ਤਾਅਲਾ ਦੀ ਸਿਫ਼ਾਤ / ਸਿਫ਼ਾਤਾਂ ਬਾਰੇ ਕੁੱਝ ਅਹਿਮ ਗੱਲਾਂ

1. ਸਿਫ਼ਾਤ ਵੀ ਨਾਮਾਂ ਦੀ ਤਰਾਂ ਤੌਕੀਫ਼ੀ ਹਨ

ਅੱਲਾਹ ਸੁਬਹਾਨਾ ਵ ਤਾਅਲਾ ਦੇ ਨਾਮਾਂ ਤੋਂ ਸਿਫ਼ਾਤ ਸਾਬਿਤ ਹੋ ਜਾਂਦੀਆਂ ਹਨ

ਅੱਲਾਹ ਸੁਬਹਾਨਾ ਵ ਤਾਅਲਾ ਦੇ ਕਿਸੇ ਫੈਅਲ ਜਾਂ ਵਸਫ਼ ਤੋਂ ਸਾਬਿਤ ਹੋ ਜਾਂਦੀਆਂ ਹਨ

الرَّحْمَٰنُ عَلَى الْعَرْشِ اسْتَوَىٰ

ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੈ

20:5

وَجَاءَ رَبُّكَ وَالْمَلَكُ صَفًّا صَفًّا

ਅਤੇ ਤੇਰਾ ਰੱਬ ਆ ਜਾਵੇਗਾ ਅਤੇ ਫ਼ਰਿਸ਼ਤੇ ਸਫ਼-ਬੰਦੀ ਕਰ (ਆ ਜਾਣਗੇ)

89:22

وَمَنْ أَظْلَمُ مِمَّن ذُكِّرَ بِآيَاتِ رَبِّهِ ثُمَّ أَعْرَضَ عَنْهَا ۚ إِنَّا مِنَ الْمُجْرِمِينَ مُنتَقِمُونَ

ਉਸ ਤੋਂ ਬੜਾ ਜਾਲਿਮ ਕੌਣ ਹੈ ,ਜਿਸਨੂੰ ਅੱਲਾਹ ਤਾਅਲਾ ਦੀਆਂ ਆਇਤਾਂ ਨਾਲ ਨਸੀਹਤ ਕੀਤੀ ਗਈ ਫਿਰ ਵੀ ਉਸਨੇ ਇਹਨਾਂ ਤੋਂ ਮੂੰਹ ਫੇਰ ਲਿਆ (ਯਕੀਨ ਮੰਨੋ) ਅਸੀਂ ਵੀ ਗੁਨਹਗਾਰਾ ਤੋਂ ਇੰਤਕਾਮ ਲੈਣ ਵਾਲੇ ਹਾਂ

32:22

1. ਸਾਰੀਆਂ ਸਿਫ਼ਾਤਾਂ ਕਮਾਲ ਦਰਜੇ ਦੀਆਂ ਹਨ
ਇਹਨਾਂ ਵਿੱਚ ਕੋਈ ਨੁਕਸ , ਐਬ ,ਘਾਟ ,ਖ਼ਰਾਬੀ ਮੌਜੂਦ ਨਹੀਂ

وَلِلَّهِ الْمَثَلُ الْأَعْلَىٰ
ਅੱਲਾਹ ਤਾਅਲਾ ਲਈ ਬਹੁਤ ਹੀ ਬੁਲੰਦ ਸਿਫਤ (ਸਿਫਤਾਂ) ਹੈ
16:60

وَتَوَكَّلْ عَلَى الْحَيِّ الَّذِي لَا يَمُوتُ
ਉਸ ਹਮੇਸ਼ਾਂ ਜਿੰਦਾ ਰਹਿਣ ਵਾਲੇ (ਅੱਲਾਹ ਤਾਅਲਾ) ਉੱਪਰ ਤਵੱਕੁਲ (ਭਰੋਸਾ) ਰੱਖੋ ,ਜਿਸਨੂੰ ਕਦੇ ਮੌਤ ਨਹੀਂ
25:58

وَمَا كَانَ اللَّهُ لِيُعْجِزَهُ مِن شَيْءٍ فِي السَّمَاوَاتِ وَلَا فِي الْأَرْضِ ۚ

ਅਤੇ ਅੱਲਾਹ ਤਾਅਲਾ ਅਜਿਹਾ ਨਹੀਂ ਕੇ ਕੋਈ ਚੀਜ਼ ਉਸਨੂੰ ਆਜਿਜ਼ ਕਰ ਦੇਵੇ (ਹਰਾ ਦੇਵੇ) , ਨਾਂ ਹੀ ਆਸਮਾਨਾਂ ਵਿੱਚ ਅਤੇ ਨਾਂ ਹੀ ਜਮੀਨ ਵਿੱਚ ।
35:44

وَلَا يَظْلِمُ رَبُّكَ أَحَدًا
ਅਤੇ ਤੇਰਾ ਰੱਬ ਕਿਸੇ ਤੇ ਜ਼ੁਲਮ ਨਹੀਂ ਕਰੇਗਾ
18:49

وَلَا يَئُودُهُ حِفْظُهُمَا
ਅਤੇ ਅੱਲਾਹ ਤਾਅਲਾ ਇਹਨਾਂ ਦੀ ਹਿਫਾਜ਼ਤ ਤੋਂ ਨਾ ਥੱਕਦਾ ਹੈ ( ਨਾ ਉਕਤਾਉਂਦਾ ਹੈ )
2:255

وَمَا مَسَّنَا مِن لُّغُوبٍ

(ਅੱਲਾਹ ਤਾਅਲਾ ) ਨੂੰ ਥਕਾਵਟ ਨੇ ਛੂਹੇਆ  ਤਕ ਨਹੀਂ

50:38

وَمَا يَنبَغِي لِلرَّحْمَٰنِ أَن يَتَّخِذَ وَلَدًا

ਸ਼ਾਨੇ ਰਹਿਮਾਨ ਦੇ ਲਾਇਕ ਨਹੀਂ ਕੇ ਉਹ ਔਲਾਦ ਰੱਖੇ

إِن كُلُّ مَن فِي السَّمَاوَاتِ وَالْأَرْضِ إِلَّا آتِي الرَّحْمَٰنِ عَبْدًا

ਆਸਮਾਨ ਅਤੇ ਜਮੀਨ  ਵਿੱਚ ਜੋ ਵੀ ਹੈ ਸਭ ਦੇ ਸਭ ਅੱਲਾਹ ਦੇ ਗੁਲਾਮ ਬਣ ਕੇ ਆਉਣ ਵਾਲੇ ਹਨ

19:91-92

لَمْ يَلِدْ وَلَمْ يُولَدْ

ਨਾਂ ਤਾਂ ਉਸਨੇ ਕਿਸੇ ਨੂੰ ਜੰਨਮੇਆ ਹੈ ਅਤੇ ਨਾਂ ਹੀ ਉਹ ਕਿਸੇ ਤੋਂ ਪੈਦਾ ਹੋਇਆ ਹੈ

112:3

لَيْسَ كَمِثْلِهِ شَيْءٌ ۖ وَهُوَ السَّمِيعُ الْبَصِيرُ

ਉਸਦੇ (ਅੱਲਾਹ) ਦੇ ਮਿਸਲ ਕੋਈ ਚੀਜ਼ ਨਹੀਂ ਉਹ ਅਸ ਸਮੀਂ  ਅਲ ਬਸੀਰ ਹੈ

42:11 ,

فَلَا تَضْرِبُوا لِلَّهِ الْأَمْثَالَ ۚ إِنَّ اللَّهَ يَعْلَمُ وَأَنتُمْ لَا تَعْلَمُونَ

ਅੱਲਾਹ  ਤਾਅਲਾ ਲਈ ਮਿਸਾਲਾਂ ਨਾ ਬਣਾਓ (ਨਾ ਬਿਆਨ ਕਰੋ )  ਬੇਸ਼ੱਕ ਅੱਲਾਹ ਤਾਅਲਾ ਖ਼ੂਬ ਜਾਣਦਾ ਹੈ ਅਤੇ ਤੁਸੀਂ ਨਹੀਂ ਜਾਣਦੇ

16:74

وَلَا تَقُولُوا عَلَى اللَّهِ إِلَّا الْحَقَّ

ਅਤੇ ਅੱਲਾਹ ਦੇ ਬਾਰੇ ਕੁੱਝ ਵੀ ਨਾ ਕਹੋ ਸਿਵਾਏ ਹੱਕ਼ ਦੇ

4:171

هَلْ تَعْلَمُ لَهُ سَمِيًّا

ਕੀ ਤੁਹਾਡੇ ਇਲਮ ਵਿੱਚ ਉਸਦਾ (ਅੱਲਾਹ ਤਾਅਲਾ ਦਾ )  ਕੋਈ ਹਮ-ਨਾਮ (ਹਮ -ਪੱਲਾ) ਕੋਈ ਹੋਰ ਵੀ ਹੈ ?

19:65

وَلَمْ يَكُن لَّهُ كُفُوًا أَحَدٌ

ਅਤੇ ਨਾ ਕੋਈ ਉਸਦਾ ਹਮਸਰ ਹੈ ।

112:3

وَمِنَ ٱلنَّاسِ مَن يَتَّخِذُ مِن دُونِ ٱللَّهِ أَندَادًا يُحِبُّونَهُمْ كَحُبِّ ٱللَّهِ

ਕੁੱਝ ਲੋਕ ਅਜਿਹੇ ਵੀ ਹਨ ਜੋ ਹੋਰਾਂ ਨੂੰ ਅੱਲਾਹ ਦੇ ਸ਼ਰੀਕ ਠਹਿਰਾਕੇ  ,ਉਹਨਾਂ ਨਾਲ ਅਜਿਹੀ ਮੁਹੱਬਤ ਰੱਖਦੇ ਹਨ ,ਜਿਵੇਂ ਦੀ ਅੱਲਾਹ ਨਾਲ ਹੋਣੀ ਚਾਹੀਦੀ ਹੈ ।

2:165

ਜਿਵੇਂ ਕੇ

ਨੁਜ਼ੂਲ ਕਰਨਾ , ਕਲਾਮ ਕਰਨਾ

عَنْ أَبِي هُرَيْرَةَ رَضِيَ اللَّهُ عَنْهُ أَنَّ رَسُولَ اللَّهِ صَلَّى اللَّهُ عَلَيْهِ وَسَلَّمَ قَالَ يَنْزِلُ رَبُّنَا تَبَارَكَ وَتَعَالَى كُلَّ لَيْلَةٍ إِلَى السَّمَاءِ الدُّنْيَا حِينَ يَبْقَى ثُلُثُ اللَّيْلِ الْآخِرُ يَقُولُ مَنْ يَدْعُونِي فَأَسْتَجِيبَ لَهُ مَنْ يَسْأَلُنِي فَأُعْطِيَهُ مَنْ يَسْتَغْفِرُنِي فَأَغْفِرَ لَهُ

ਅੱਲ੍ਹਾ ਦੇ ਨਬੀ ﷺ ਨੇ ਕਿਹਾ, "ਸਾਡਾ ਰੱਬ ਜੋ ਕੇ ਬਾ ਬਰਕਤ ਅਤੇ ਬੁਲੰਦ ਮਰਤਬੇ ਵਾਲਾ ਹੈ , ਹਰ ਰਾਤ ,ਜਦੋਂ ਰਾਤ ਦਾ ਆਖਰੀ ਤੀਜਾ ਹਿੱਸਾ ਰਹਿੰਦਾ ਹੈ ,ਅਸਮਾਨ ਏ ਦੁਨੀਆ ਤੇ ਨੁਜ਼ੂਲ ਕਰਦਾ ਹੈ , ਅਤੇ ਆਖਦਾ ਹੈ: "ਕੀ ਹੈ ਕੋਈ ਮੇਰੇ ਕੋਲੋਂ ਦੁਆ ਕਰਨ ਵਾਲਾ , ਤਾਂ ਕਿ ਮੈਂ ਉਸਦੀ ਦੁਆ ਕੁਬੂਲ ਕਰਾਂ ? ਹੈ ਕੋਈ ਮੇਰੇ ਕੋਲੋਂ ਮੰਗਣ ਵਾਲਾ, ਤਾਂ ਜੋ ਮੈਂ ਉਸ ਦੀ ਮੰਗ ਪੂਰੀ ਕਰਾਂ ? ਹੈ ਕੋਈ ਮੇਰੇ ਕੋਲੋਂ ਮਾਫ਼ੀ ਮੰਗਣ ਵਾਲਾ, ਤਾਂ ਜੋ ਮੈਂ ਉਸਨੂੰ ਮਾਫ਼ ਕਰ ਦਵਾਂ?"

ਅੱਲਾਹ ਸੁਬਹਾਨਾ ਵ ਤਾਅਲਾ ਨੇ ਜਿਹੜੀਆਂ ਸਿਫ਼ਾਤਾਂ ਨੂੰ ਆਪਣੇ ਲਈ ਸਾਬਿਤ ਕੀਤਾ ਹੈ ਉਹਨਾਂ ਨੂੰ ਸਿਫ਼ਾਤ ਏ ਸੁਬੂਤੀਆ ਕਿਹਾ ਜਾਂਦਾ ਹੈ ਸਿਫ਼ਾਤ ਏ ਖ਼ਬਰੀਆ ਵੀ ਕਿਹਾ ਜਾਂਦਾ ਹੈ ਕਿਉਂਕਿ ਅੱਲਾਹ ਸੁਬਹਾਨਾ ਵ ਤਾਅਲਾ ਨੇ ਇਨਸਾਨਾਂ ਨੂੰ ਵਹੀ ਰਾਹੀਂ ਇਹਨਾਂ ਸਿਫ਼ਾਤਾਂ ਦੀ ਖ਼ਬਰ ਦਿੱਤੀ ਹੈ ਅੱਗੇ ਹੋਰ ਬਾਰੀਕੀ ਨਾਲ ਸਮਝਣ ਲਈ ਇਹਨਾਂ ਸਿਫ਼ਾਤਾਂ ਨੂੰ ਦੋ ਹਿੱਸਿਆਂ ਵਿੱਚ ਵੰਡਿਆ ਜਾਂਦਾ ਹੈ

ਸਿਫ਼ਾਤ ਏ ਜ਼ਾਤੀਆ

ਜਿਵੇਂ ਇਲਮ ,ਸਮੀ ,ਬਸ਼ੀਰ , ਵਜ , ਯਦੈਨ

## ਸਿਫ਼ਾਤ ਏ ਫੇਏਲੀਆ

ਜਿਹਨਾਂ  ਦਾ ਤਾਲੁੱਕ  ਅੱਲਾਹ ਸੁਬਹਾਨਾ ਵ ਤਾਅਲਾ ਦੀ ਮਸੀਅਤ / ਇਰਾਦੇ ਨਾਲ ਹੁੰਦਾ ਹੈ

## ਸਿਫ਼ਾਤ ਏ ਸਲਬੀਆ

ਉਹ ਸਿਫ਼ਤਾਂ ਜਿਹਨਾਂ ਦੀ ਅੱਲਾਹ ਸੁਬਹਾਨਾ ਵ ਤਾਅਲਾ   ਨੇ ਆਪਣੀ ਜਾਤ ਤੋਂ ਨਫ਼ੀ ਕੀਤੀ ਹੈ

ਜਿਵੇਂ ਕੇ ਮੌਤ

وَتَوَكَّلْ عَلَى الْحَيِّ الَّذِي لَا يَمُوتُ

ਉਸ ਹਮੇਸ਼ਾਂ ਜਿੰਦਾ ਰਹਿਣ ਵਾਲੇ (ਅੱਲਾਹ ਤਾਅਲਾ) ਉੱਪਰ ਤਵੱਕੁਲ (ਭਰੋਸਾ) ਰੱਖੋ ,ਜਿਸਨੂੰ ਕਦੇ ਮੌਤ ਨਹੀਂ

25:58

وَمَا كَانَ اللَّهُ لِيُعْجِزَهُ مِن شَيْءٍ فِي السَّمَاوَاتِ وَلَا فِي الْأَرْضِ ۚ

ਅਤੇ ਅੱਲਾਹ ਤਾਅਲਾ ਅਜਿਹਾ ਨਹੀਂ ਕੇ ਕੋਈ ਚੀਜ਼ ਉਸਨੂੰ ਆਜਿਜ਼ ਕਰ ਦੇਵੇ (ਹਰਾ ਦੇਵੇ) , ਨਾਂ ਹੀ ਆਸਮਾਨਾਂ  ਵਿੱਚ ਅਤੇ ਨਾਂ ਹੀ ਜਮੀਨ  ਵਿੱਚ ।

35:44

وَلَا يَظْلِمُ رَبُّكَ أَحَدًا

ਅਤੇ ਤੇਰਾ ਰੱਬ ਕਿਸੇ ਤੇ ਜ਼ੁਲਮ ਨਹੀਂ ਕਰੇਗਾ

18:49

وَلَا يَئُودُهُ حِفْظُهُمَا

ਅਤੇ ਅੱਲਾਹ ਤਾਅਲਾ ਇਹਨਾਂ ਦੀ ਹਿਫਾਜ਼ਤ ਤੋਂ ਨਾ ਥੱਕਦਾ ਹੈ ( ਨਾ ਉਕਤਾਉਂਦਾ ਹੈ )

2:255

وَمَا مَسَّنَا مِن لُّغُوبٍ

(ਅੱਲਾਹ ਤਾਅਲਾ ) ਨੂੰ ਥਕਾਵਟ ਨੇ ਛੂਹੇਆ  ਤਕ ਨਹੀਂ

50:38

وَمَا يَنبَغِي لِلرَّحْمَٰنِ أَن يَتَّخِذَ وَلَدًا

ਸ਼ਾਨੇ ਰਹਿਮਾਨ ਦੇ ਲਾਇਕ ਨਹੀਂ ਕੇ ਉਹ ਔਲਾਦ ਰੱਖੇ

إِن كُلُّ مَن فِي السَّمَاوَاتِ وَالْأَرْضِ إِلَّا آتِي الرَّحْمَٰنِ عَبْدًا

ਆਸਮਾਨ ਅਤੇ ਜਮੀਨ  ਵਿੱਚ ਜੋ ਵੀ ਹੈ ਸਭ ਦੇ ਸਭ ਅੱਲਾਹ ਦੇ ਗੁਲਾਮ ਬਣ ਕੇ ਆਉਣ ਵਾਲੇ ਹਨ

19:91-92

لَمْ يَلِدْ وَلَمْ يُولَدْ

ਨਾਂ ਤਾਂ ਉਸਨੇ ਕਿਸੇ ਨੂੰ ਜੰਨਮੇਆ ਹੈ ਅਤੇ ਨਾਂ ਹੀ ਉਹ ਕਿਸੇ ਤੋਂ ਪੈਦਾ ਹੋਇਆ ਹੈ

112:3

لَا تَأْخُذُهُ سِنَةٌ وَلَا نَوْمٌ

ਉਸਨੂੰ ਨੂੰ ਨਾਂ ਊਂਘ ਆਉਂਦੀ ਹੈ ਨਾਂ ਹੀ  ਨੀਂਦ

2:255

ਇੱਕ ਜਗ੍ਹਾ ਫ਼ਰਮਾਇਆ

لَّا يَضِلُّ رَبِّي وَلَا يَنسَ
ਮੇਰਾ ਰੱਬ ਨਾ ਤਾਂ ਗਲਤੀ ਕਰਦਾ ਹੈ ਅਤੇ ਨਾ ਹੀ ਭੁੱਲਦਾ ਹੈ ।
20:52

الْحَيِّ الَّذِي لَا يَمُوتُ
ਹਮੇਸਾ ਤੋਂ ਜਿੰਦਾ ਹੈ ,ਉਸਨੂੰ ਕਦੇ ਮੌਤ ਨਹੀਂ
25:58

فَإِنَّ اللَّهَ حَىٌّ لاَ يَمُوتُ
ਸਹੀ ਬੁਖ਼ਾਰੀ 3667

ਇਸੇ ਤਰਾਂ ਇਹ ਵੀ ਫ਼ਰਮਾਇਆ ਕੇ
ਉਹ ਪਾਕ ਹੈ ਹਰ ਉਸ ਚੀਜ਼ ਤੋਂ ਜੋ ਮੁਸਰਿਕ ਉਸਦੇ ਨਾਲ ਸ਼ਰੀਕ ਕਰਦੇ ਹਨ

سُبْحَانَ اللَّهِ عَمَّا يُشْرِكُونَ
ਅੱਲਾਹ ਪਾਕ ਹੈ ਉਹਨਾਂ ਚੀਜ਼ਾਂ ਤੋਂ ਜਿਹਨਾਂ ਨੂੰ ਇਹ ਉਸਦਾ ਸ਼ਰੀਕ ਬਣਾਉਦੇ ਹਨ
59:23

ਜਿੱਥੇ ਸਿਫ਼ਾਤ ਏ ਸਲਬੀਆ ਦੀ ਨਫ਼ੀ ਹੁੰਦੀ ਹੈ ਉੱਥੇ ਉਹਨਾਂ ਦੀ ਜਿੱਦ (opposite) ਦਾ ਕਮਾਲ ਦਰਜੇ ਵਿੱਚ ਇਸਬਾਤ ਵੀ ਹੁੰਦਾ ਹੈ

ਜਿਵੇ ਕੇ 18:49 ਜ਼ੁਲਮ ਨਹੀਂ ਕਰਦਾ
ਮਤਲਬ ਉਹ ਅਦਲ ਇਨਸਾਫ਼ ਕਰਨ ਵਾਲਾ ਹੈ

# ਕੁੱਝ ਸਿਫ਼ਾਤਾਂ

## ਇਸਤਿਵਾ (اسْتَوَىٰ)

الرَّحْمَٰنُ عَلَى الْعَرْشِ اسْتَوَىٰ
ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੈ
20:5

## ਵਜ (وَجْهُ)

وَيَبْقَىٰ وَجْهُ رَبِّكَ ذُو الْجَلَالِ وَالْإِكْرَامِ
ਸਿਰਫ਼ ਤੇਰੇ ਰੱਬ ਦਾ ਵਜ (ਚੇਹਰਾ) ,ਜੋ ਅਜ਼ਮਤ ਅਤੇ ਇੱਜਤ ਵਾਲੀ ਹੈ
,ਬਾਕੀ ਰਹਿ ਜਾਵੇਗੀ ।
55:27

كُلُّ شَيْءٍ هَالِكٌ إِلَّا وَجْهَهُ
ਹਰ ਚੀਜ਼ ਫਨਾਂ ਹੋਣ ਵਾਲੀ ਹੈ ਸਿਵਾਏ ,(ਅੱਲਾਹ) ਦੇ ਵਜ੍ਹ (ਚੇਹਰਾ) ਦੇ
28:88

# ਯਦੈਨ (بِيَدَيَّ)

قَالَ يَا إِبْلِيسُ مَا مَنَعَكَ أَن تَسْجُدَ لِمَا خَلَقْتُ بِيَدَيَّ
(ਅੱਲਾਹ ਤਾਅਲਾ ਨੇ) ਫ਼ਰਮਾਇਆ ਏ ਇਬਲੀਸ ਤੈਨੂੰ ਕਿਸ ਚੀਜ਼ ਨੇ ਇਸਨੂੰ ਸਜਦਾ ਕਰਨ ਤੋਂ ਰੋਕਿਆ ,ਜਿਸਨੂੰ ਮੈਂ ਆਪਣੇ (ਦੋਵੇਂ) ਹੱਥਾਂ ਨਾਲ ਪੈਦਾ ਕੀਤਾ (ਬਣਾਇਆ)
38:75

وَمَا قَدَرُوا اللَّهَ حَقَّ قَدْرِهِ وَالْأَرْضُ جَمِيعًا قَبْضَتُهُ يَوْمَ الْقِيَامَةِ وَالسَّمَاوَاتُ مَطْوِيَّاتٌ بِيَمِينِهِ

ਇਹਨਾਂ ਲੋਕਾਂ ਨੇ ਅੱਲਾਹ ਤਾਅਲਾ ਦੀ ਉਸ ਤਰਾਂ ਕਦਰ ਨਹੀਂ ਕੀਤੀ ਜਿਵੇਂ ਉਸਦੀ ਕਦਰ ਕਰਨੀ ਚਾਹੀਦੀ ਸੀ ,
ਕਿਆਮਤ ਵਾਲੇ ਦਿਨ ਸਾਰੀ ਜਮੀਨ ਉਸਦੀ ਮੁੱਠੀ ਵਿੱਚ ਹੋਵੇਗੀ ,ਅਤੇ ਸਾਰੇ ਆਸਮਾਨ ਉਸਦੇ ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ ।
39:67

حَدَّثَنَا عَلِيُّ بْنُ عَبْدِ اللَّهِ حَدَّثَنَا سُفْيَانُ قَالَ حَفِظْنَاهُ مِنْ عَمْرٍو عَنْ طَاوُسٍ سَمِعْتُ أَبَا هُرَيْرَةَ عَنْ النَّبِيِّ صَلَّى اللَّهُ عَلَيْهِ وَسَلَّمَ قَالَ احْتَجَّ آدَمُ وَمُوسَى فَقَالَ لَهُ مُوسَى يَا آدَمُ أَنْتَ أَبُونَا خَيَّبْتَنَا وَأَخْرَجْتَنَا مِنْ الْجَنَّةِ قَالَ لَهُ آدَمُ يَا مُوسَى اصْطَفَاكَ اللَّهُ بِكَلَامِهِ وَخَطَّ لَكَ بِيَدِهِ أَتَلُومُنِي عَلَى أَمْرٍ قَدَّرَهُ اللَّهُ عَلَيَّ قَبْلَ أَنْ يَخْلُقَنِي بِأَرْبَعِينَ سَنَةً فَحَجَّ آدَمُ مُوسَى فَحَجَّ آدَمُ مُوسَى ثَلَاثًا قَالَ سُفْيَانُ حَدَّثَنَا أَبُو الزِّنَادِ عَنْ الْأَعْرَجِ عَنْ أَبِي هُرَيْرَةَ عَنْ النَّبِيِّ صَلَّى اللَّهُ عَلَيْهِ وَسَلَّمَ مِثْلَهُ

ਨਬੀ ਨੇ ਫ਼ਰਮਾਇਆ , ਕੇ ਆਦਮ ਅਤੇ ਮੂਸਾ ਨੇ ਮੁਬਾਹਸਾ (ਬਹਿਸ ਬਾਜੀ) ਕੀਤਾ ,ਮੂਸਾ ਨੇ ਆਦਮ ਨੂੰ ਕਿਹਾ , ਤੁਸੀਂ ਸਾਡੇ ਬਾਪ ਹੋ , ਪਰ ਤੁਸੀਂ ਹੀ ਸਾਨੂੰ ਮਹਿਰੂਮ ਕੀਤਾ ਅਤੇ ਜੰਨਤ ਵਿੱਚੋਂ ਕਢਵਾਇਆ । ਤਾਂ ਆਦਮ ਨੇ ਮੂਸਾ ਨੂੰ ਕਿਹਾ ਕੇ ਏਹ ਮੂਸਾ ਤੁਹਾਨੂੰ ਅੱਲਾਹ ਤਾਅਲਾ ਨੇ ਆਪਣੇ ਨਾਲ ਕਲਾਮ ਕਰਨ ਲਈ ਚੁਣ ਲਿਆ ਅਤੇ ਤੁਹਾਡੇ ਲਈ ਆਪਣੇ ਹੱਥ ਨਾਲ (ਤੌਰਾਤ) ਲਿਖੀ , ਕੀ ਤੁਸੀਂ ਮੈਨੂੰ ਇੱਕ ਅਜਿਹੇ ਕੰਮ ਲਈ ਮਲਾਮਤ ਕਰ ਰਹੇ ਹੋ ,ਜੋ ਅੱਲਾਹ ਤਾਅਲਾ ਨੇ ਮੈਨੂੰ ਪੈਦਾ ਕਰਨ ਤੋਂ 40 ਸਾਲ ਪਹਿਲਾਂ ਮੇਰੀ ਤਕਦੀਰ ਵਿੱਚ ਲਿਖ ਦਿੱਤਾ ਸੀ

ਅਖੀਰ ਆਦਮ ,ਬਹਿਸ ਵਿੱਚ ਮੂਸਾ ਉੱਪਰ ਗਾਲਿਬ ਆ ਗਏ ।

ਸਹੀ ਬੁਖਾਰੀ 6614

قَالَ رَسُولُ اللَّهِ صَلَّى اللهُ عَلَيْهِ وَسَلَّمَ: كَتَبَ رَبُّكُمْ عَلَى نَفْسِهِ بِيَدِهِ قَبْلَ أَنْ يَخْلُقَ الْخَلْقَ: رَحْمَتِي سَبَقَتْ غَضَبِي

ਅੱਲਾਹ ਤਾਅਲਾ ਨੇ ਮਖ਼ਲੂਕ ਨੂੰ ਪੈਦਾ ਕਰਨ ਤੋਂ ਪਹਿਲਾਂ ,ਆਪਣੇ ਹੱਥ ਨਾਲ ਆਪਣੇ ਬਾਰੇ ਇਹ ਲਿਖ ਦਿੱਤਾ , ਕੇ ਮੇਰੀ ਰਹਿਮਤ ਮੇਰੇ ਗੁੱਸੇ ਤੋਂ ਪਹਿਲਾਂ ਹੈ ।

ਇਬਨੇ ਮਾਜਾ 189

## ਅੱਖਾਂ (عَيْنِي)

وَلِتُصْنَعَ عَلَىٰ عَيْنِي

ਤਾਂ ਕੇ ਤੇਰੀ ਪਰਵਿਰਸ ਮੇਰੀਆਂ ਅੱਖਾਂ ਦੇ ਸਾਹਮਣੇ ਕੀਤੀ ਜਾਵੇ

20:39

تَجْرِي بِأَعْيُنِنَا
ਜੋ ਸਾਡੀਆਂ ਅੱਖਾਂ ਦੇ ਸਾਹਮਣੇ ਚੱਲ ਰਹੀ ਸੀ
54:14 ,

## ਪਿੰਡਲੀ (سَاقٍ)

يَوْمَ يُكْشَفُ عَن سَاقٍ
ਜਿਸ ਦਿਨ ਪਿੰਡਲੀ ਖੋਲ ਦਿੱਤੀ ਜਾਵੇਗੀ ।
68:42

## ਅੱਲਾਹ ਦਾ ਦੀਦਾਰ
## ਸੂਰਤ , ਪਿੰਡਲੀ , ਮੁੱਠੀ, ਕਲਾਮ

ਅਬੂ ਸਈਦ ਅਲ-ਖੁਦਰੀ ਨੇ ਬਿਆਨ ਕੀਤਾ: ਅਸੀਂ ਕਿਹਾ, "ਹੇ ਅੱਲ੍ਹਾ ਦੇ ਰਸੂਲ (ﷺ)! ਕੀ ਅਸੀਂ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਦੇਖਾਂਗੇ?" ਨਬੀ ﷺ ਨੇ ਕਿਹਾ, "ਜਦੋਂ ਅਸਮਾਨ ਸਾਫ਼ ਹੋਵੇ ਤਾਂ ਤੁਹਾਨੂੰ ਸੂਰਜ ਅਤੇ ਚੰਦਰਮਾ ਨੂੰ ਵੇਖਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ?" ਅਸੀਂ ਕਿਹਾ, "ਨਹੀਂ।" ਨਬੀ ﷺ ਨੇ ਕਿਹਾ, "ਇਸ ਲਈ ਤੁਹਾਨੂੰ ਉਸ ਦਿਨ ਆਪਣੇ ਰੱਬ ਨੂੰ ਵੇਖਣ ਵਿੱਚ ਕੋਈ ਮੁਸ਼ਕਲ ਨਹੀਂ ਹੋਵੇਗੀ ਜਿਵੇਂ ਤੁਹਾਨੂੰ ਸੂਰਜ ਅਤੇ ਚੰਦ (ਸਾਫ਼ ਅਸਮਾਨ ਵਿੱਚ) ਵੇਖਣ ਵਿੱਚ ਕੋਈ ਮੁਸ਼ਕਲ ਨਹੀਂ ਆਉਂਦੀ ।" ਨਬੀ (ﷺ) ਨੇ ਫਿਰ ਕਿਹਾ, " ਫਿਰ ਕੋਈ ਆਵਾਜ਼ ਦੇਣ ਵਾਲਾ ਆਵਾਜ਼ ਦੇਵੇਗਾ, 'ਹਰ ਕੌਮ ਉਸ ਦੇ ਨਾਲ ਚਲੀ ਜਾਵੇ ਜਿਸਦੀ ਉਹ ਪੂਜਾ (ਇਬਾਦਤ) ਕਰਦੇ ਸਨ।' ਇਸ ਲਈ ਸਲੀਬ(ਈਸਾਈ) ਦੇ ਸਾਥੀ ਆਪਣੀ ਸਲੀਬ ਦੇ ਨਾਲ ਜਾਣਗੇ, ਅਤੇ ਮੂਰਤੀਕਾਰ ਉਹਨਾਂ ਦੀਆਂ ਮੂਰਤੀਆਂ ਦੇ ਨਾਲ, ਅਤੇ ਹਰੇਕ ਦੇਵਤੇ (ਝੂਠੇ

ਦੇਵਤਿਆਂ) ਦੇ ਸਾਥੀ ਉਹਨਾਂ ਦੇ ਦੇਵਤੇ ਦੇ ਨਾਲ , ਜਦ ਤੱਕ ਕਿ ਉੱਥੇ ਉਹ ਰਹਿ ਜਾਣਗੇ ਜੋ ਅੱਲ੍ਹਾ ਦੀ ਇਬਾਦਤ ਕਰਦੇ ਸਨ। ,ਉਹਨਾਂ ਵਿੱਚ ਨੇਕ ਅਤੇ ਬੁਰੇ ਦੋਵੇ ਕਿਸਮ ਦੇ ਮੁਸਲਮਾਨ ਅਤੇ ਅਹਲੇ ਕਿਤਾਬ ਦੇ ਕੁਝ ਬਾਕੀ ਲੋਕ। ਫਿਰ ਦੋਜ਼ਖ ਉਨ੍ਹਾਂ ਦੇ ਸਾਹਮਣੇ ਪੇਸ਼ ਕੀਤੀ ਜਾਵੇਗੀ ਉਹ ਅਜਿਹੀ ਚਮਕਦਾਰ ਹੋਵੇਗੀ ਜਿਵੇ ਰੇਤ ਦਾ ਮੈਦਾਨ ( ਜੋ ਦੂਰ ਤੋਂ ਪਾਣੀ ਨਜਰ ਆਉਂਦਾ ਹੈ) । ਫਿਰ ਯਹੂਦੀਆਂ ਨੂੰ ਕਿਹਾ ਜਾਵੇਗਾ, "ਤੁਸੀਂ ਕਿਸ ਦੀ ਪੂਜਾ ਕਰਦੇ ਸੀ? ' ਉਹ ਜਵਾਬ ਦੇਣਗੇ, 'ਅਸੀਂ ਅੱਲ੍ਹਾ ਦੇ ਪੁੱਤਰ ਉਜੈਰ ਦੀ ਪੂਜਾ ਕਰਦੇ ਸਾਂ।' ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਸੀਂ ਝੂਠੇ ਹੋ, ਕਿਉਂਕਿ ਅੱਲ੍ਹਾ ਦੀ ਨਾ ਤਾਂ ਕੋਈ ਪਤਨੀ ਹੈ ਅਤੇ ਨਾ ਹੀ ਕੋਈ ਪੁੱਤਰ ਹੈ। ਤੁਸੀਂ (ਹੁਣ) ਕੀ ਚਾਹੁੰਦੇ ਹੋ?' ਉਹ ਜਵਾਬ ਦੇਣਗੇ, 'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਪਾਣੀ ਦਿਓ ਸਾਨੂੰ ਪਾਣੀ ਨਾਲ ਸੇਰਾਬ ਕਰ ਦਿਉ ।' ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ 'ਪੀਓ' ਅਤੇ ਉਹ ਚਮਕਦੀ ਰੇਤ ਦੀ ਤਰਫ਼ ਪਾਣੀ ਸਮਝ ਕੇ ਚੱਲਣਗੇ (ਇਸ ਦੀ ਬਜਾਏ) ਜਹੰਨਮ ਵਿਚ ਡਿੱਗ ਪੈਣਗੇ। ਫਿਰ ਈਸਾਈਆਂ ਨੂੰ ਕਿਹਾ ਜਾਵੇਗਾ, 'ਤੁਸੀਂ ਕਿਸਦੀ ਪੂਜਾ ਕਰਦੇ ਸੀ?'

ਉਹ ਜਵਾਬ ਦੇਣਗੇ, 'ਅਸੀਂ ਅੱਲ੍ਹਾ ਦੇ ਪੁੱਤਰ ਈਸਾ ਦੀ ਪੂਜਾ ਕਰਦੇ ਸਾਂ।' ਕਿਹਾ ਜਾਵੇਗਾ, 'ਤੁਸੀਂ ਝੂਠੇ ਹੋ, ਕਿਉਂਕਿ ਅੱਲ੍ਹਾ ਦੀ ਨਾ ਤਾਂ ਕੋਈ ਪਤਨੀ ਹੈ ਅਤੇ ਨਾ ਹੀ ਕੋਈ ਪੁੱਤਰ ਹੈ। ਤੁਸੀਂ (ਹੁਣ)ਕੀ ਚਾਹੁੰਦੇ ਹੋ?' ਉਹ ਕਹਿਣਗੇ, 'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਨੂੰ ਪਾਣੀ ਦਿਓ ,ਅਤੇ ਸਾਨੂੰ ਪਾਣੀ ਨਾਲ ਸੇਰਾਬ ਕਰ ਦਿਉ ।' ਉਨ੍ਹਾਂ ਨੂੰ ਕਿਹਾ ਜਾਵੇਗਾ, 'ਪੀਓ' ਅਤੇ ਉਹ ਚਮਕਦੀ ਰੇਤ ਦੀ ਤਰਫ਼ ਪਾਣੀ ਸਮਝ ਕੇ ਚੱਲਣਗੇ (ਇਸ ਦੀ ਬਜਾਏ) ਜਹੰਨਮ ਵਿਚ ਡਿੱਗ ਪੈਣਗੇ। ਜਦੋਂ ਉੱਥੇ ਸਿਰਫ਼ ਉਹੀ ਰਹਿ ਜਾਣਗੇ ਜੋ ਅੱਲ੍ਹਾ (ਇਕੱਲੇ) ਦੀ ਇਬਾਦਤ ਕਰਦੇ ਸਨ, ਨੇਕ ਅਤੇ ਬਦ ਦੋਵੇਂ ਤਰਾਂ ਦੇ ਮੁਸਲਮਾਨ , ਉਨ੍ਹਾਂ ਨੂੰ ਕਿਹਾ ਜਾਵੇਗਾ, 'ਜਦੋਂ ਸਾਰੇ ਲੋਕ ਚਲੇ ਗਏ ਹਨ ਤਾਂ ਤੁਸੀਂ ਇੱਥੇ ਕਿਉਂ ਰੁਕੇ ਹੋ ?' ਉਹ ਕਹਿਣਗੇ, 'ਅਸੀਂ (ਦੁਨੀਆਂ ਵਿਚ) ਉਨ੍ਹਾਂ ਤੋਂ ਵਿਛੜ ਗਏ ਸੀ ਜਦੋਂ

ਸਾਨੂੰ ਉਨ੍ਹਾਂ ਦੀ ਅੱਜ ਨਾਲੋਂ ਦੁਨੀਆਂ ਵਿੱਚ ਜ਼ਿਆਦਾ ਲੋੜ ਸੀ, ਅਸੀਂ ਇਕ ਇਹ ਐਲਾਨ ਕਰਦੇ ਹੋਏ ਸੁਣਿਆ, 'ਹਰ ਕੌਮ ਉਸ ਦੇ ਨਾਲ ਚਲੀ ਜਾਵੇ ਜਿਸ ਦੀ ਉਹ ਪੂਜਾ ਕਰਦੇ ਸਨ,' ਅਤੇ ਹੁਣ ਅਸੀਂ ਸਾਡੇ ਰੱਬ ਦੀ ਉਡੀਕ ਕਰ ਰਹੇ ਹਾਂ ।' ਫਿਰ ਅੱਲਾਹ ਜੱਬਾਰ ਉਨ੍ਹਾਂ ਦੇ ਕੋਲ ਉਸ ਸੂਰਤ ਤੋਂ ਇਲਾਵਾ ਕਿਸੇ ਹੋਰ ਸੂਰਤ ਵਿਚ ਆਵੇਗਾ ਜਿਸ ਨੂੰ ਉਨ੍ਹਾਂ ਨੇ ਪਹਿਲੀ ਵਾਰ ਦੇਖਿਆ ਸੀ, ਅਤੇ ਉਹ ਕਹੇਗਾ, 'ਮੈਂ ਤੁਹਾਡਾ ਰੱਬ ਹਾਂ' ਅਤੇ ਉਹ ਕਹਿਣਗੇ, 'ਤੂੰ ਸਾਡਾ ਰੱਬ ਹੈਂ ' ਅਤੇ ਉਸ ਦਿਨ ਕੋਈ ਨਹੀਂ ਬੋਲੇਗਾ ਸਿਵਾਏ ਨਬੀਆਂ ਦੇ , ਅਤੇ ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ, 'ਕੀ ਤੁਸੀਂ ਕੋਈ ਨਿਸ਼ਾਨ ਜਾਣਦੇ ਹੋ ਜਿਸ ਨਾਲ ਤੁਸੀਂ ਉਸ ਨੂੰ ਪਹਿਚਾਣ ਸਕੋ?' ਉਹ ਕਹਿਣਗੇ। 'ਸ਼ਾਕ'(ਪਿੰਡਲੀ), ਅਤੇ ਇਸ ਤਰ੍ਹਾਂ ਅੱਲ੍ਹਾ ਫਿਰ ਆਪਣੀ ਸ਼ਾਕ ਨੂੰ ਬੇਪਰਦਾ ਕਰੇਗਾ ਜਿਸ 'ਤੇ ਹਰ ਮੋਮਿਨ ਉਸ ਦੇ ਅੱਗੇ ਸਜਦੇ ਵਿੱਚ ਗਿਰ ਜਾਵੇਗਾ ਅਤੇ ਉਥੇ ਉਹ ਲੋਕ ਰਹਿ ਜਾਣਗੇ ਜੋ ਸਿਰਫ ਦਿਖਾਵੇ ਲਈ ਅਤੇ ਸੋਹਰਤ ਹਾਸਲ ਕਰਨ ਲਈ ਉਸ ਅੱਗੇ ਸੱਜਦਾ ਕਰਦੇ ਸਨ। ਇਹ ਲੋਕ ਸਜਦਾ ਕਰਨ ਦੀ ਕੋਸ਼ਿਸ਼ ਕਰਨਗੇ ਪਰ ਇਨ੍ਹਾਂ ਦੀ ਪਿੱਠ ਲੱਕੜ ਦੇ ਇੱਕ ਟੁਕੜੇ ਵਾਂਗ ਸਖ਼ਤ ਹੋ ਜਾਵੇਗੀ (ਅਤੇ ਉਹ ਸਜਦਾ ਕਰਨ ਦੇ ਯੋਗ ਨਹੀਂ ਹੋਣਗੇ)। ਫਿਰ ਉਹਨਾਂ ਨੂੰ ਪੁਲ ਉੱਪਰ ਲਿਆਂਦਾ ਜਾਵੇਗਾ।" ਅਸੀਂ, (ਨਬੀ(ਸ.) ਦੇ ਸਾਥੀਆਂ ਨੇ) ਕਿਹਾ, "ਹੇ ਅੱਲ੍ਹਾ ਦੇ ਰਸੂਲ (ਸ.)! ਪੁਲ ਕੀ ਹੈ?'

ਉਹਨਾਂ ਨੇ ਕਿਹਾ, "ਇਹ ਇੱਕ ਤਿਲਕਣ (ਪੁਲ) ਹੈ ਜਿਸ 'ਤੇ ਕਲੈਂਪ ਹਨ ਅਤੇ (ਹੁੱਕਾਂ ਵਰਗਾ) ਇੱਕ ਕੰਡਿਆਲੀ ਬੀਜ ਹੈ ਜੋ ਇੱਕ ਪਾਸੇ ਚੌੜਾ ਹੈ ਅਤੇ ਦੂਜੇ ਪਾਸੇ ਤੰਗ ਹੈ ਅਤੇ ਝੁਕੇ ਹੋਏ ਸਿਰਿਆਂ ਵਾਲੇ ਕੰਡੇ ਹਨ, ਅਜਿਹਾ ਕੰਡੇਦਾਰ ਬੀਜ ਨਜਦ ਵਿੱਚ ਮਿਲਦਾ ਹੈ। ਅਤੇ ਇਸ ਨੂੰ ਅਸ-ਸਦਾਨ ਕਿਹਾ ਜਾਂਦਾ ਹੈ। ਕੁਝ ਮੋਮਿਨ ਅੱਖਾਂ ਦੇ ਝਪਕਦੇ ਹੀ ਪੁਲ ਨੂੰ ਪਾਰ ਕਰਨਗੇ, ਕੁਝ ਹੋਰ ਬਿਜਲੀ ਵਾਂਗ ,ਤੇਜ਼ ਹਵਾ, ਤੇਜ਼ ਰਫ਼ਤਾਰ ਘੋੜਿਆਂ ਜਾਂ ਸਵਾਰੀ ਦੀ ਤਰ੍ਹਾਂ ਗੁਜਰ ਜਾਣਗੇ । ਉਹਨਾਂ ਵਿੱਚੋਂ ਕੁਝ ਤਾਂ ਸਹੀ ਸਲਾਮਤ ਨਿਜਾਤ ਪਾਉਣ ਵਾਲੇ ਹੋਣਗੇ ,ਅਤੇ ਕੁਝ ਜਹੰਨਮ ਦੀ ਅੱਗ ਵਿੱਚ ਚੁਲ.ਸ ਕੇ ਨਿਕਲਣ ਵਾਲੇ ਹੋਣਗੇ ਇੱਥੋਂ

ਤੱਕ ਕੇ ਆਖਰੀ ਵਿਅਕਤੀ (ਪੁਲ ਉੱਤੇ) ਘਿਸਟਦੇ ਹੋਏ ਗੁਜਰੇਗਾ । "
ਪੈਗੰਬਰ (ﷺ) ਨੇ ਕਿਹਾ, "ਤੁਸੀਂ (ਮੁਸਲਮਾਨ) ਮੇਰੇ ਤੋਂ ਅੱਜ ਆਪਣਾ ਹੱਕ ਲੈਣ ਲਈ ਜੋ ਤਕਾਜ਼ਾ ਅਤੇ ਮੁਤਾਲਬਾ ਕਰਦੇ ਹੋ ,ਇਸ ਤੋਂ ਜਿਆਦਾ ਮੁਸਲਮਾਨ ਲੋਕ ਅੱਲਾਹ ਤੋਂ ਤਕਾਜ਼ਾ ਅਤੇ ਮੁਤਾਲਬਾ ਕਰਨਗੇ ,ਅਤੇ ਜਦ ਓਹ ਦੇਖਣਗੇ ਕੇ ਆਪਣੇ ਭਾਈਆਂ ਵਿੱਚੋਂ ਓਹਨਾਂ ਨੂੰ ਨਜਾਤ ਮਿਲ ਗਈ ਹੈ , ਤਾਂ ਉਹ ਕਹਿਣਗੇ
ਉਹ ਕਹਿਣਗੇ, ਹੇ ਅੱਲਾਹ! ਸਾਡੇ ਭਰਾਵਾਂ ਨੂੰ (ਬਚਾਓ) ਕਿਉਂਕਿ ਉਹ ਸਾਡੇ ਨਾਲ ਨਮਾਜ ਪੜਦੇ ਸਨ, ਸਾਡੇ ਨਾਲ ਰੋਜੇ ਰੱਖਦੇ ਸਨ ਅਤੇ ਸਾਡੇ ਨਾਲ ਚੰਗੇ ਕੰਮ ਵੀ ਕਰਦੇ ਸਨ।
' ਅੱਲ੍ਹਾ ਕਹੇਗਾ, 'ਜਾਓ ਅਤੇ ਉਸ ਨੂੰ (ਨਰਕ ਵਿੱਚੋਂ) ਕੱਢ ਲਓ ਜਿਸ ਦੇ ਦਿਲ ਵਿੱਚ ਤੁਸੀਂ ਇੱਕ (ਸੋਨੇ) ਦੀਨਾਰ ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ।' ਅੱਲ੍ਹਾ ਅੱਗ ਨੂੰ ਉਨ੍ਹਾਂ ਪਾਪੀਆਂ ਦੇ ਚਿਹਰਿਆਂ ਨੂੰ ਸਾੜਨ ਤੋਂ ਮਨ੍ਹਾ ਕਰੇਗਾ। ਉਹ ਉਨ੍ਹਾਂ ਕੋਲ ਜਾਣਗੇ ਅਤੇ ਉਨ੍ਹਾਂ ਵਿੱਚੋਂ ਕੁਝ ਨੂੰ ਉਨ੍ਹਾਂ ਦੇ ਪੈਰਾਂ ਤੱਕ ਨਰਕ (ਅੱਗ) ਵਿੱਚ ਪਾਉਣਗੇ, ਅਤੇ ਕੁਝ ਉਨ੍ਹਾਂ ਦੀਆਂ ਲੱਤਾਂ ਦੇ ਵਿਚਕਾਰ ਤੱਕ। ਇਸ ਲਈ ਉਹ ਉਨ੍ਹਾਂ ਨੂੰ ਬਾਹਰ ਕੱਢ ਲੈਣਗੇ ਜਿਨ੍ਹਾਂ ਨੂੰ ਉਹ ਪਹਿਚਾਣ ਲੈਣਗੇ ਅਤੇ ਫਿਰ ਉਹ ਵਾਪਸ ਆ ਜਾਣਗੇ, ਅਤੇ ਅੱਲ੍ਹਾ (ਉਨ੍ਹਾਂ ਨੂੰ) ਕਹੇਗਾ, 'ਜਾਓ ਅਤੇ (ਨਰਕ ਵਿੱਚੋਂ) ਜਿਸ ਦੇ ਦਿਲ ਵਿੱਚ ਤੁਸੀਂ ਅੱਧੇ ਦੀਨਾਰ ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ, ਉਸਨੂੰ ਬਾਹਰ ਕੱਢੋ। ' ਉਹ ਜਿਸ ਨੂੰ ਵੀ ਪਹਿਚਾਣ ਲੈਣਗੇ ਬਾਹਰ ਕੱਢ ਦੇਣਗੇ ਅਤੇ ਵਾਪਸ ਆਉਣਗੇ, ਅਤੇ ਫਿਰ ਅੱਲ੍ਹਾ ਕਹੇਗਾ, 'ਜਾਓ ਅਤੇ ਉਸ ਨੂੰ (ਨਰਕ ਵਿੱਚੋਂ) ਬਾਹਰ ਕੱਢੋ ਜਿਸ ਦੇ ਦਿਲ ਵਿੱਚ ਤੁਸੀਂ ਇੱਕ ਜ਼ੱਰਾ (ਜਾਂ ਸਭ ਤੋਂ ਛੋਟੀ ਕੀੜੀ) ਦੇ ਭਾਰ ਦੇ ਬਰਾਬਰ ਈਮਾਨ ਪਾਉਂਦੇ ਹੋ, ਅਤੇ ਇਸ ਤਰ੍ਹਾਂ ਉਹ ਉਨ੍ਹਾਂ ਸਾਰਿਆਂ ਨੂੰ ਬਾਹਰ ਕੱਢ ਦੇਣਗੇ ਜਿਨ੍ਹਾਂ ਨੂੰ ਉਹ ਪਛਾਣਨਗੇ।" ਅਬੂ ਸਈਦ ਨੇ ਕਿਹਾ: ਜੇ ਤੁਸੀਂ ਮੇਰੇ 'ਤੇ ਵਿਸ਼ਵਾਸ ਨਹੀਂ ਕਰਦੇ ਤਾਂ ਪਵਿੱਤਰ ਆਇਤ ਪੜ੍ਹੋ:-- 'ਜ਼ਰੂਰ! ਅੱਲ੍ਹਾ ਇੱਕ ਪਰਮਾਣੂ (ਜਾਂ ਸਭ ਤੋਂ ਛੋਟੀ ਕੀੜੀ) ਦੇ ਭਾਰ ਦਾ ਵੀ ਜ਼ੁਲਮ ਨਹੀਂ ਕਰਦਾ ਪਰ

ਜੇ ਕੋਈ ਚੰਗਾ (ਕੀਤਾ) ਹੈ ਤਾਂ ਉਹ ਉਸ ਨੂੰ ਦੁੱਗਣਾ ਕਰ ਦਿੰਦਾ ਹੈ।' (4:40)
ਨਬੀ (ﷺ) ਨੇ ਅੱਗੇ ਕਿਹਾ, "ਫਿਰ ਨਬੀ ਅਤੇ ਮੋਮਿਨ ਅਤੇ ਫਰਿਸਤੇ ਸਿਫ਼ਾਰਿਸ ਕਰਨਗੇ, ਅਤੇ (ਸਭ ਤੋਂ ਅਖੀਰ ਵਿਚ) ਸਰਬਸ਼ਕਤੀਮਾਨ (ਅੱਲ੍ਹਾ) ਕਹੇਗਾ, 'ਹੁਣ ਮੇਰੀ ਸਿਫ਼ਾਰਿਸ ਰਹਿੰਦੀ ਹੈ। ਫਿਰ ਅੱਲ੍ਹਾ ਜਹੰਨਮ ਵਿੱਚੋਂ ਇੱਕ ਮੁੱਠੀ ਭਰੇਗਾ ਅਤੇ ਅਜਿਹੇ ਲੋਕਾਂ ਨੂੰ ਬਾਹਰ ਕੱਢੇਗਾ ਜਿਹੜੇ ਸੜ ਕੇ ਕੋਲੇ ਹੋ ਚੁੱਕੇ ਹੋਣਗੇ , ਅਤੇ ਉਨ੍ਹਾਂ ਨੂੰ ਜੰਨਤ ਦੇ ਪ੍ਰਵੇਸ਼ ਦੁਆਰ 'ਤੇ ਇੱਕ ਨਦੀ ਵਿੱਚ ਸੁੱਟ ਦਿੱਤਾ ਜਾਵੇਗਾ, ਜਿਸ ਨੂੰ (ਆਬੇ ਹਯਾਤ ) ਜੀਵਨ ਦਾ ਪਾਣੀ ਕਿਹਾ ਜਾਂਦਾ ਹੈ। ਉਹ ਇਸ ਦੇ ਕਿਨਾਰਿਆਂ 'ਤੇ ਉੱਗਣਗੇ, ਜਿਵੇਂ ਕਿ ਤੂਫ਼ਾਨ ਦੁਆਰਾ ਚੁੱਕਿਆ ਗਿਆ ਬੀਜ ਉੱਗਦਾ ਹੈ। ਤੁਸੀਂ ਦੇਖਿਆ ਹੈ ਕਿ ਇਹ ਇੱਕ ਚੱਟਾਨ ਦੇ ਕੋਲ ਜਾਂ ਦਰੱਖਤ ਦੇ ਕੋਲ ਕਿਵੇਂ ਵਧਦਾ ਹੈ, ਅਤੇ ਕਿਵੇਂ ਸੂਰਜ ਦਾ ਸਾਹਮਣਾ ਕਰਨ ਵਾਲਾ ਪਾਸਾ ਆਮ ਤੌਰ 'ਤੇ ਹਰਾ ਹੁੰਦਾ ਹੈ ਜਦੋਂ ਕਿ ਛਾਂ ਦਾ ਸਾਹਮਣਾ ਕਰਨ ਵਾਲਾ ਪਾਸਾ ਚਿੱਟਾ ਹੁੰਦਾ ਹੈ। ਉਹ ਲੋਕ (ਜ਼ਿੰਦਗੀ ਦੀ ਨਦੀ ਵਿੱਚੋਂ) ਮੋਤੀਆਂ ਵਾਂਗ ਬਾਹਰ ਨਿਕਲਣਗੇ, ਅਤੇ ਉਹਨਾਂ ਦੀਆਂ ਗਰਦਣਾ ਉੱਪਰ ਮੋਹਰ ਕਰ ਲਗਾ ਦਿੱਤੀ ਜਾਵੇਗੀ (ਕੇ ਇਹ ਅੱਲਾਹ ਦੇ ਆਜਾਦ ਕਰਦਾ ਗੁਲਾਮ ਹਨ ), ਅਤੇ ਫਿਰ ਉਹ ਜੰਨਤ ਵਿੱਚ ਦਾਖਲ ਹੋਣਗੇ, ਅਤੇ ਜੰਨਤ ਦੇ ਲੋਕ ਓਹਨਾਂ ਨੂੰ ਅਤਕਾ ਉਰ ਰਹਿਮਾਨ ਕਹਿਣਗੇ, (ਇਹ ਉਹ ਲੋਕ ਹਨ ਜੋ ਰਹਿਮਾਨ ਦੁਆਰਾ ਆਜਾਦ ਕੀਤੇ ਗਏ ਹਨ). ਉਸ ਨੇ ਉਨ੍ਹਾਂ ਨੂੰ ਬਿਨਾਂ ਕੋਈ ਚੰਗੇ ਕੰਮ ਕੀਤੇ ਅਤੇ (ਆਪਣੇ ਲਈ) ਕੋਈ ਭਲਾ ਭੇਜੇ ਬਿਨਾਂ ਉਨ੍ਹਾਂ ਨੂੰ ਜੰਨਤ ਵਿੱਚ ਦਾਖਲ ਕੀਤਾ ਹੈ।' ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ, 'ਤੁਹਾਡੇ ਲਈ ਉਹ ਹੈ ਜੋ ਤੁਸੀਂ ਦੇਖਿਆ ਹੈ ਅਤੇ ਇਸ ਦੇ ਬਰਾਬਰ ਵੀ ਹੈ।'

ਸਹੀ ਅਲ-ਬੁਖਾਰੀ 7439

## ਕਦਮ (قَدَمَهُ)

عَنْ أَنَسِ بْنِ مَالِكٍ قَالَ النَّبِيُّ صَلَّى اللَّهُ عَلَيْهِ وَسَلَّمَ لَا تَزَالُ جَهَنَّمُ تَقُولُ هَلْ مِنْ مَزِيدٍ حَتَّى يَضَعَ رَبُّ الْعِزَّةِ فِيهَا قَدَمَهُ فَتَقُولُ قَطْ قَطْ وَعِزَّتِكَ وَيُزْوَى بَعْضُهَا إِلَى بَعْضٍ رَوَاهُ شُعْبَةُ عَنْ قَتَادَةَ

ਨਬੀ (ﷺ) ਨੇ ਕਿਹਾ, "ਜਹੰਨਮ ਇਹ ਕਹਿੰਦੀ ਰਹੇਗੀ: 'ਕੀ ਕੁਝ ਹੋਰ (ਆਉਣ ਵਾਲੇ) ਲੋਕ ਹਨ , ਕੁੱਝ ਹੋਰ ਲੋਕ ਹਨ ? ਜਦ ਤੱਕ ਕਿ ਅੱਲਾਹ ਰੱਬ ਉਲ ਇੱਜਤ ਆਪਣਾ ਕਦਮ ਇਸ ਵਿੱਚ ਰੱਖ ਦੇਵੇਗਾ ਅਤੇ ਫਿਰ ਇਹ ਕਹੇਗੀ 'ਕਤ! ਕਤ !' (ਕਾਫ਼ੀ! ਕਾਫ਼ੀ!) ਮੈਂ ਭਰ ਗਈ , ਤੁਹਾਡੀ ਇੱਜਤ ਦੀ ਕਸਮ । ਅਤੇ ਇਸਦੇ ਵੱਖ-ਵੱਖ ਪਾਸੇ ਇੱਕ ਦੂਜੇ ਨੂੰ ਖਾਣ ਲੱਗ ਜਾਣਗੇ (ਭਾਵ, ਇਹ ਸੁੰਗੜ ਜਾਵੇਗਾ)।

## ਸਹੀ ਬੁਖਾਰੀ 6661

## ਉਂਗਲਾਂ (إِصْبَعَيْنِ)

عَنْ عَبْدِ اللَّهِ ـ رضى الله عنه ـ قَالَ جَاءَ حَبْرٌ مِنَ الْيَهُودِ فَقَالَ إِنَّهُ إِذَا كَانَ يَوْمَ الْقِيَامَةِ جَعَلَ اللَّهُ السَّمَوَاتِ عَلَى إِصْبَعٍ، وَالأَرَضِينَ عَلَى إِصْبَعٍ، وَالْمَاءَ وَالثَّرَى عَلَى إِصْبَعٍ، وَالْخَلاَئِقَ عَلَى إِصْبَعٍ، ثُمَّ يَهُزُّهُنَّ ثُمَّ يَقُولُ أَنَا الْمَلِكُ أَنَا الْمَلِكُ. فَلَقَدْ رَأَيْتُ النَّبِيَّ صلى الله عليه وسلم يَضْحَكُ حَتَّى بَدَتْ نَوَاجِذُهُ تَعَجُّبًا وَتَصْدِيقًا، لِقَوْلِهِ ثُمَّ قَالَ النَّبِيُّ صلى الله عليه وسلم {وَمَا قَدَرُوا اللَّهَ حَقَّ قَدْرِهِ} إِلَى قَوْلِهِ {يُشْرِكُونَ}

ਅਬਦੁੱਲਾ ਨੇ ਬਿਆਨ ਕੀਤਾ:
ਯਹੂਦੀਆਂ ਦਾ ਇੱਕ ਆਲਿਮ (ਨਬੀ ਕੋਲ) ਆਇਆ ਅਤੇ ਕਿਹਾ, "ਕਿਆਮਤ ਦੇ ਦਿਨ, ਅੱਲ੍ਹਾ ਸਾਰੇ ਅਕਾਸ਼ਾਂ ਨੂੰ ਇੱਕ ਉਂਗਲ ਉੱਤੇ, ਧਰਤੀ ਨੂੰ ਇੱਕ ਉਂਗਲ ਉੱਤੇ, ਪਾਣੀ ਅਤੇ ਜਮੀਨ ਨੂੰ ਇੱਕ ਉਂਗਲ ਉੱਤੇ, ਅਤੇ ਸਾਰੀ ਮਖਲੂਕ ਨੂੰ ਇੱਕ ਉਂਗਲ ਉੱਤੇ ਰੱਖੇਗਾ

ਅਤੇ ਫਿਰ ਉਹ ਉਨ੍ਹਾਂ ਨੂੰ ਹਿਲਾ ਦੇਵੇਗਾ ਅਤੇ ਕਹੇਗਾ 'ਮੈਂ ਬਾਦਸ਼ਾਹ ਹਾਂ, ਮੈਂ ਬਾਦਸ਼ਾਹ ਹਾਂ!'" ਇਸ ਤੇ ਨਬੀ ਹੱਸਣ ਲੱਗ ਪਏ ਇੱਥੋਂ ਤੱਕ ਕੇ ਉਨ੍ਹਾਂ ਦੇ ਦੰਦ ਦਿਖਾਈ ਦੇਣ ਲੱਗ ਪਏ ਸਨ , ਇਸ ਗੱਲ ਦੀ ਤਸਦੀਕ ਅਤੇ ਤਾਜੁੱਬ ਕਰਦੇ ਹੋਏ ।. ਫਿਰ ਪੈਗੰਬਰ (ﷺ) ਨੇ ਇਹ ਆਇਤ ਪੜ੍ਹੀ : 'ਉਨ੍ਹਾਂ ਨੇ ਅੱਲ੍ਹਾ ਦੀ ਉਹ ਕਦਰ ਨਹੀਂ ਕੀਤੀ ਜੋ ਕਰਨੀ ਚਾਹੀਦੀ ਸੀ ਕਿਆਮਤ ਦੇ ਦਿਨ ਸਾਰੀ ਜਮੀਨ ਉਸਦੀ ਮੁੱਠੀ ਵਿੱਚ ਹੋਵੇਗੀ ਅਤੇ ਸਾਰੇ ਅਸਮਾਨ ਉਸਦੇ ਸੱਜੇ ਹੱਥ ਵਿੱਚ ਲਿਪਟੇ ਹੋਏ ਹੋਣਗੇ , ਉਹ ਉਨ੍ਹਾਂ ਭਾਈਵਾਲਾਂ ਤੋਂ ਉੱਚਾ ਹੈ ਜਿਨ੍ਹਾਂ ਨੂੰ ਉਹ ਉਸ ਨਾਲ ਸਰੀਕ ਕਰਦੇ ਹਨ।' (39:67)

## ਸਹੀ ਬੁਖਾਰੀ 7513

أَنَّهُ سَمِعَ عَبْدَ اللَّهِ بْنَ عَمْرِو بْنِ الْعَاصِ، يَقُولُ أَنَّهُ سَمِعَ رَسُولَ اللَّهِ ﷺ يَقُولُ " إِنَّ قُلُوبَ بَنِي آدَمَ كُلَّهَا بَيْنَ إِصْبَعَيْنِ مِنْ أَصَابِعِ الرَّحْمَنِ كَقَلْبٍ وَاحِدٍ يُصَرِّفُهُ حَيْثُ يَشَاءُ " . ثُمَّ قَالَ رَسُولُ اللَّهِ ﷺ " اللَّهُمَّ مُصَرِّفَ الْقُلُوبِ صَرِّفْ قُلُوبَنَا عَلَى طَاعَتِكَ

ਅਬਦੁੱਲਾ ਬਿਨ ਅਮਰ ਬਿਨ ਅਲ-ਆਸ ਨੇ ਦੱਸਿਆ ਕਿ ਉਸਨੇ ਅੱਲ੍ਹਾ ਦੇ ਨਬੀ (ਸ) ਨੂੰ ਇਹ ਕਹਿੰਦੇ ਸੁਣਿਆ:
ਸੱਚਮੁੱਚ, ਆਦਮ ਦੇ ਸਾਰੇ ਪੁੱਤਰਾਂ ਦੇ ਦਿਲ ਰਹਿਮਾਨ ਦੀਆਂ ਉਂਗਲਾਂ ਵਿੱਚੋਂ ਦੋ ਉਂਗਲਾਂ ਦੇ ਵਿਚਕਾਰ ਇੱਕ ਦਿਲ ਦੇ ਰੂਪ ਵਿੱਚ ਹਨ. ਉਹ ਇਸਨੂੰ ਜਿਸ ਤਰਫ ਚਾਹੁੰਦਾ ਹੈ ਮੋੜ ਦਿੰਦਾ ਹੈ, ਜੋ ਉਹ ਪਸੰਦ ਕਰਦਾ ਹੈ। ਫਿਰ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਏਹ ਅੱਲ੍ਹਾ, ਦਿਲਾਂ ਨੂੰ ਬਦਲਣ ਵਾਲੇ , ਸਾਡੇ ਦਿਲਾਂ ਨੂੰ ਆਪਣੀ ਆਗਿਆਕਾਰੀ ਵੱਲ ਮੋੜ ਦਿਓ।

## ਸਹੀ ਮੁਸਲਿਮ 2655

## ਹੱਸਣਾ (ضَحِكَ اللَّهُ)

عَنْ أَبِي هُرَيْرَةَ ـ رضى الله عنه ـ أَنَّ رَجُلاً، أَتَى النَّبِيَّ صلى الله عليه وسلم فَبَعَثَ إِلَى نِسَائِهِ فَقُلْنَ مَا مَعَنَا إِلاَّ الْمَاءُ. فَقَالَ رَسُولُ اللَّهِ صلى الله عليه وسلم " مَنْ يَضُمُّ، أَوْ يُضِيفُ هَذَا ". فَقَالَ رَجُلٌ مِنَ الأَنْصَارِ أَنَا. فَانْطَلَقَ بِهِ إِلَى امْرَأَتِهِ، فَقَالَ أَكْرِمِي ضَيْفَ رَسُولِ اللَّهِ صلى الله عليه وسلم فَقَالَتْ مَا عِنْدَنَا إِلاَّ قُوتُ صِبْيَانِي. فَقَالَ هَيِّئِي طَعَامَكِ، وَأَصْبِحِي سِرَاجَكِ، وَنَوِّمِي صِبْيَانَكِ إِذَا أَرَادُوا عَشَاءً. فَهَيَّأَتْ طَعَامَهَا وَأَصْبَحَتْ سِرَاجَهَا، وَنَوَّمَتْ صِبْيَانَهَا، ثُمَّ قَامَتْ كَأَنَّهَا تُصْلِحُ سِرَاجَهَا فَأَطْفَأَتْهُ، فَجَعَلاَ يُرِيَانِهِ أَنَّهُمَا يَأْكُلاَنِ، فَبَاتَا طَاوِيَيْنِ، فَلَمَّا أَصْبَحَ، غَدَا إِلَى رَسُولِ اللَّهِ صلى الله عليه وسلم فَقَالَ " ضَحِكَ اللَّهُ اللَّيْلَةَ ـ أَوْ عَجِبَ ـ مِنْ فَعَالِكُمَا " فَأَنْزَلَ اللَّهُ {وَيُؤْثِرُونَ عَلَى أَنْفُسِهِمْ وَلَوْ كَانَ بِهِمْ خَصَاصَةٌ وَمَنْ يُوقَ شُحَّ نَفْسِهِ فَأُولَئِكَ هُمُ الْمُفْلِحُونَ}

ਅਬੂ ਹੁਰੈਰਾ ਨੇ ਬਿਆਨ ਕੀਤਾ:
ਇੱਕ ਆਦਮੀ ਨਬੀ ਕੋਲ (ਭੁੱਖ ਦੀ ਹਾਲਤ ) ਵਿੱਚ ਆਇਆ। ਨਬੀ (ﷺ) ਨੇ ਆਪਣੀਆਂ ਪਤਨੀਆਂ ਕੋਲ ਭੇਜਿਆ (ਉਸ ਆਦਮੀ ਲਈ ਖਾਣ ਲਈ ਕੁਝ ਲਿਆਉਣ ਲਈ) ਪਰ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਕੋਲ ਪਾਣੀ ਤੋਂ ਇਲਾਵਾ ਕੁਝ ਨਹੀਂ ਹੈ। ਤਦ ਅੱਲ੍ਹਾ ਦੇ ਰਸੂਲ (ﷺ) ਨੇ ਕਿਹਾ, "ਇਸ (ਵਿਅਕਤੀ) ਨੂੰ ਕੌਣ ਲੈ ਕੇ ਜਾਵੇਗਾ ਜਾਂ ਮਹਿਮਾਨ ਨਵਾਜੀ ਕਰੇਗਾ?" ਇੱਕ ਅੰਸਾਰੀ ਆਦਮੀ ਨੇ ਕਿਹਾ, "ਮੈਂ।" ਇਸ ਲਈ ਉਹ ਉਸਨੂੰ ਆਪਣੇ ਘਰ ਲੈ ਗਿਆ ,ਅਤੇ ਪਤਨੀ ਨੂੰ ਕਿਹਾ, "ਅੱਲ੍ਹਾ ਦੇ ਰਸੂਲ (ਸ.) ਦੇ ਮਹਿਮਾਨ ਦੀ ਖਾਤਿਰ ਦਾਰੀ ਕਰੋ" ਉਸਨੇ (ਪਤਨੀ ਨੇ)ਕਿਹਾ, "ਸਾਡੇ ਕੋਲ ਮੇਰੇ ਬੱਚਿਆਂ ਦੇ ਭੋਜਨ ਤੋਂ ਇਲਾਵਾ ਕੁਝ ਨਹੀਂ ਹੈ।" ਉਸਨੇ (ਪਤੀ ਨੇ )ਕਿਹਾ, "ਆਪਣਾ ਭੋਜਨ ਤਿਆਰ ਕਰੋ, ਦੀਵਾ ਜਗਾਓ ਅਤੇ ਜੇ ਉਹ ਰਾਤ ਦਾ ਖਾਣਾ ਮੰਗਣ ਤਾਂ ਆਪਣੇ ਬੱਚਿਆਂ ਨੂੰ ਸੁਲਾ

ਦਿਓ।" ਪਤਨੀ ਨੇ ਆਪਣਾ ਭੋਜਨ ਤਿਆਰ ਕੀਤਾ, ਦੀਵਾ ਜਗਾਇਆ ਅਤੇ ਆਪਣੇ ਬੱਚਿਆਂ ਨੂੰ (ਭੁੱਖਾ) ਸੁਲਾ ਦਿੱਤਾ, ਅਤੇ ਫਿਰ ਆਪਣਾ ਦੀਵਾ ਠੀਕ ਕਰਨ ਦਾ ਬਹਾਨਾ ਬਣਾ ਕੇ ਖੜੀ ਹੋ ਗਈ, ਪਰ ਉਸਨੇ ਇਸਨੂੰ ਬੰਦ ਕਰ ਦਿੱਤਾ। ਫਿਰ ਦੋਹਾਂ ਨੇ ਖਾਣ ਦਾ ਬਹਾਨਾ ਕੀਤਾ, ਪਰ ਉਹ ਸੱਚਮੁੱਚ ਭੁੱਖੇ ਸੌਂ ਗਏ। ਸਵੇਰੇ ਅੰਸਾਰੀ ਅੱਲ੍ਹਾ ਦੇ ਰਸੂਲ (ਸ.) ਦੇ ਕੋਲ ਗਿਆ, ਅੱਲ੍ਹਾ ਦੇ ਰਸੂਲ (ਸ.) ਨੇ ਕਿਹਾ, "ਅੱਜ ਰਾਤ ਅੱਲ੍ਹਾ ਤੁਹਾਡੇ ਨੇਕ ਅਮਲ 'ਤੇ ਹੱਸਿਆ ,ਪਸੰਦ ਕੀਤਾ ।" ਫਿਰ ਅੱਲ੍ਹਾ ਨੇ ਇਹ ਆਇਤ ਨਾਜਿਲ ਕੀਤੀ : "ਅਤੇ ਓਹ (ਅੰਸਾਰੀ) ਆਪਣੇ ਆਪ 'ਤੇ ਤਰਜੀਹ ਦਿੰਦੇ ਹਨ (ਦੂਜੇ ਗਰੀਬਾਂ ਨੂੰ ) ਭਾਵੇਂ ਕਿ ਓਹ ਖੁਦ ਭੁੱਖੇ ਸਨ (ਉਨ੍ਹਾਂ ਨੂੰ ਇਸ ਦੀ ਜ਼ਰੂਰਤ ਸੀ) ਅਤੇ ਜੋ ਕੋਈ ਆਪਣੀ ਤਬੀਅਤ ਦੇ ਬੁਖਲ਼ ਤੋਂ ਬਚਾ ਲਿਆ ਗਿਆ , ਉਹ ਸਫਲ ਹੋਣ ਵਾਲੇ ਹਨ." (59:9)

ਸਹੀ ਬੁਖਾਰੀ 3798

عَنْ أَبِي هُرَيْرَةَ، رضى الله عنه أَنَّ رَسُولَ اللَّهِ صلى الله عليه وسلم قَالَ " يَضْحَكُ اللَّهُ إِلَى رَجُلَيْنِ يَقْتُلُ أَحَدُهُمَا الآخَرَ يَدْخُلاَنِ الْجَنَّةَ، يُقَاتِلُ هَذَا فِي سَبِيلِ اللَّهِ فَيُقْتَلُ، ثُمَّ يَتُوبُ اللَّهُ عَلَى الْقَاتِلِ فَيُسْتَشْهَدُ ".

ਅਬੂ ਹੁਰੈਰਾ ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ (ﷺ) ਨੇ ਕਿਹਾ, " (ਕਿਆਮਤ ਦੇ ਦਿਨ ) ਅੱਲ੍ਹਾ ਅਜਿਹੇ ਦੋ ਬੰਦਿਆਂ ਉੱਪਰ ਹੱਸੇਗਾ ; ਜਿਨ੍ਹਾਂ ਵਿੱਚੋਂ ਇੱਕ ਨੇ ਦੂਜੇ ਨੂੰ ਕਤਲ ਕੀਤਾ ਸੀ ਪਰ ਫਿਰ ਵੀ ਦੋਵੇਂ ਜੰਨਤ ਵਿੱਚ ਦਾਖਲ ਹੋ ਜਾਣਗੇ । ਇੱਕ ਅੱਲ੍ਹਾ ਦੇ ਰਾਹ ਵਿੱਚ ਲੜਦਾ ਹੈ ਅਤੇ ਮਾਰਿਆ ਜਾਂਦਾ ਹੈ । ਬਾਅਦ ਵਿੱਚ ਅੱਲ੍ਹਾ ਨੇ ਉਸ ਕਾਤਲ ਨੂੰ ਤੌਬਾ ਦੀ ਤੌਫ਼ੀਕ ਦਿੱਤੀ ,ਉਹ ਵੀ ਅੱਲ੍ਹਾ ਦੇ ਰਸਤੇ ) ਸ਼ਹੀਦ ਹੋ ਜਾਂਦਾ ਹੈ

ਸਹੀ ਬੁਖਾਰੀ 2826

عَنْ عَمِّهِ أَبِي رَزِينٍ، قَالَ قَالَ رَسُولُ اللَّهِ ـ صلى الله عليه وسلم ـ " ضَحِكَ رَبُّنَا مِنْ قُنُوطِ عِبَادِهِ وَقُرْبِ غِيَرِهِ " . قَالَ قُلْتُ يَا رَسُولَ اللَّهِ أَوَ يَضْحَكُ الرَّبُّ قَالَ " نَعَمْ " . قُلْتُ لَنْ نَعْدِمَ مِنْ رَبٍّ يَضْحَكُ خَيْرًا

ਅੱਲ੍ਹਾ ਦੇ ਨਬੀ ਨੇ ਕਿਹਾ: 'ਸਾਡਾ ਰੱਬ ਆਪਣੇ ਬੰਦਿਆਂ ਦੀ ਨਿਰਾਸ਼ਾ 'ਤੇ ਹੱਸਦਾ ਹੈ ਹਾਲਾਂਕਿ ਉਸ ਦੀ ਤਰਫ ਤੋਂ ਓਹਨਾਂ ਦੇ ਹਾਲਾਤ ਦੀ ਤਬਦੀਲੀ ਕਰੀਬ ਹੁੰਦੀ ਹੈ ।' ਮੈਂ (ਸਾਹਾਬੀ ਨੇ ) ਕਿਹਾ: 'ਹੇ ਅੱਲ੍ਹਾ ਦੇ ਨਬੀ , ਕੀ ਰੱਬ ਹੱਸਦਾ ਹੈ?' ਨਬੀ ਨੇ ਕਿਹਾ: 'ਹਾਂ।' ਮੈਂ ਕਿਹਾ: 'ਅਸੀਂ ਅਜਿਹੇ ਰੱਬ ਦੀ ਖੈਰ ਤੋਂ ਕਦੇ ਵੀ ਵਾਂਝੇ ਨਹੀਂ ਹੋ ਸਕਦੇ , ਜੋ ਹੱਸਦਾ ਹੈ ।'

ਇਬਨੇ ਮਾਜਾ 181

عَنْ أَبِي هُرَيْرَةَ، أَنَّ النَّاسَ، قَالُوا يَا رَسُولَ اللَّهِ هَلْ نَرَى رَبَّنَا يَوْمَ الْقِيَامَةِ فَقَالَ رَسُولُ اللَّهِ صلى الله عليه وسلم " هَلْ تُضَارُّونَ فِي الْقَمَرِ لَيْلَةَ الْبَدْرِ " . قَالُوا لاَ يَا رَسُولَ اللَّهِ. قَالَ " فَهَلْ تُضَارُّونَ فِي الشَّمْسِ لَيْسَ دُونَهَا سَحَابٌ " . قَالُوا لاَ يَا رَسُولَ اللَّهِ. قَالَ " فَإِنَّكُمْ تَرَوْنَهُ كَذَلِكَ، يَجْمَعُ اللَّهُ النَّاسَ يَوْمَ الْقِيَامَةِ فَيَقُولُ مَنْ كَانَ يَعْبُدُ شَيْئًا فَلْيَتَّبِعْهُ. فَيَتْبَعُ مَنْ كَانَ يَعْبُدُ الشَّمْسَ الشَّمْسَ، وَيَتْبَعُ مَنْ كَانَ يَعْبُدُ الْقَمَرَ الْقَمَرَ، وَيَتْبَعُ مَنْ كَانَ يَعْبُدُ الطَّوَاغِيتَ الطَّوَاغِيتَ، وَتَبْقَى هَذِهِ الأُمَّةُ فِيهَا شَافِعُوهَا ـ أَوْ مُنَافِقُوهَا شَكَّ إِبْرَاهِيمُ ـ فَيَأْتِيهِمُ اللَّهُ فَيَقُولُ أَنَا رَبُّكُمْ. فَيَقُولُونَ هَذَا مَكَانُنَا حَتَّى يَأْتِيَنَا رَبُّنَا فَإِذَا جَاءَنَا رَبُّنَا عَرَفْنَاهُ فَيَأْتِيهِمُ اللَّهُ فِي صُورَتِهِ الَّتِي يَعْرِفُونَ فَيَقُولُ أَنَا رَبُّكُمْ. فَيَقُولُونَ أَنْتَ رَبُّنَا. فَيَتْبَعُونَهُ وَيُضْرَبُ الصِّرَاطُ بَيْنَ ظَهْرَىْ جَهَنَّمَ، فَأَكُونُ أَنَا وَأُمَّتِي أَوَّلَ مَنْ يُجِيزُهَا، وَلاَ يَتَكَلَّمُ يَوْمَئِذٍ إِلاَّ الرُّسُلُ، وَدَعْوَى الرُّسُلِ يَوْمَئِذٍ اللَّهُمَّ سَلِّمْ سَلِّمْ. وَفِي جَهَنَّمَ كَلاَلِيبُ مِثْلُ شَوْكِ السَّعْدَانِ، هَلْ رَأَيْتُمُ السَّعْدَانَ " . قَالُوا نَعَمْ يَا رَسُولَ اللَّهِ. قَالَ " فَإِنَّهَا مِثْلُ شَوْكِ السَّعْدَانِ، غَيْرَ أَنَّهُ لاَ يَعْلَمُ مَا قَدْرُ عِظَمِهَا إِلاَّ اللَّهُ،

تَخْطَفُ النَّاسَ بِأَعْمَالِهِمْ، فَمِنْهُمُ الْمُوبَقُ بَقِيَ بِعَمَلِهِ، أَوِ الْمُوثَقُ بِعَمَلِهِ، وَمِنْهُمُ الْمُخَرْدَلُ أَوِ الْمُجَازَى أَوْ نَحْوُهُ، ثُمَّ يَتَجَلَّى حَتَّى إِذَا فَرَغَ اللَّهُ مِنَ الْقَضَاءِ بَيْنَ الْعِبَادِ وَأَرَادَ أَنْ يُخْرِجَ بِرَحْمَتِهِ مَنْ أَرَادَ مِنْ أَهْلِ النَّارِ أَمَرَ الْمَلاَئِكَةَ أَنْ يُخْرِجُوا مِنَ النَّارِ مَنْ كَانَ لاَ يُشْرِكُ بِاللَّهِ شَيْئًا، مِمَّنْ أَرَادَ اللَّهُ أَنْ يَرْحَمَهُ مِمَّنْ يَشْهَدُ أَنْ لاَ إِلَهَ إِلاَّ اللَّهُ، فَيَعْرِفُونَهُمْ فِي النَّارِ بِأَثَرِ السُّجُودِ، تَأْكُلُ النَّارُ ابْنَ آدَمَ إِلاَّ أَثَرَ السُّجُودِ، حَرَّمَ اللَّهُ عَلَى النَّارِ أَنْ تَأْكُلَ أَثَرَ السُّجُودِ، فَيَخْرُجُونَ مِنَ النَّارِ قَدِ امْتُحِشُوا، فَيُصَبُّ عَلَيْهِمْ مَاءُ الْحَيَاةِ فَيَنْبُتُونَ تَحْتَهُ كَمَا تَنْبُتُ الْحِبَّةُ فِي حَمِيلِ السَّيْلِ، ثُمَّ يَفْرُغُ اللَّهُ مِنَ الْقَضَاءِ بَيْنَ الْعِبَادِ، وَيَبْقَى رَجُلٌ مُقْبِلٌ بِوَجْهِهِ عَلَى النَّارِ هُوَ آخِرُ أَهْلِ النَّارِ دُخُولاً الْجَنَّةَ فَيَقُولُ أَىْ رَبِّ اصْرِفْ وَجْهِي عَنِ النَّارِ، فَإِنَّهُ قَدْ قَشَبَنِي رِيحُهَا وَأَحْرَقَنِي ذَكَاؤُهَا. فَيَدْعُو اللَّهَ بِمَا شَاءَ أَنْ يَدْعُوَهُ ثُمَّ يَقُولُ اللَّهُ هَلْ عَسَيْتَ إِنْ أُعْطِيتَ ذَلِكَ أَنْ تَسْأَلَنِي غَيْرَهُ. فَيَقُولُ لاَ وَعِزَّتِكَ لاَ أَسْأَلُكَ غَيْرَهُ، وَيُعْطِي رَبَّهُ مِنْ عُهُودٍ وَمَوَاثِيقَ مَا شَاءَ، فَيَصْرِفُ اللَّهُ وَجْهَهُ عَنِ النَّارِ، فَإِذَا أَقْبَلَ عَلَى الْجَنَّةِ وَرَآهَا سَكَتَ مَا شَاءَ اللَّهُ أَنْ يَسْكُتَ ثُمَّ يَقُولُ أَىْ رَبِّ قَدِّمْنِي إِلَى باب الْجَنَّةِ. فَيَقُولُ اللَّهُ لَهُ أَلَسْتَ قَدْ أَعْطَيْتَ عُهُودَكَ وَمَوَاثِيقَكَ أَنْ لاَ تَسْأَلَنِي غَيْرَ الَّذِي أُعْطِيتَ أَبَدًا، وَيْلَكَ يَا ابْنَ آدَمَ مَا أَغْدَرَكَ. فَيَقُولُ أَىْ رَبِّ. وَيَدْعُو اللَّهَ حَتَّى يَقُولَ هَلْ عَسَيْتَ إِنْ أُعْطِيتَ ذَلِكَ أَنْ تَسْأَلَ غَيْرَهُ. فَيَقُولُ لاَ وَعِزَّتِكَ لاَ أَسْأَلُكَ غَيْرَهُ، وَيُعْطِي مَا شَاءَ مِنْ عُهُودٍ وَمَوَاثِيقَ، فَيُقَدِّمُهُ إِلَى باب الْجَنَّةِ، فَإِذَا قَامَ إِلَى باب الْجَنَّةِ انْفَهَقَتْ لَهُ الْجَنَّةُ فَرَأَى مَا فِيهَا مِنَ الْحَبْرَةِ وَالسُّرُورِ، فَيَسْكُتُ مَا شَاءَ اللَّهُ أَنْ يَسْكُتَ ثُمَّ يَقُولُ أَىْ رَبِّ أَدْخِلْنِي الْجَنَّةَ. فَيَقُولُ اللَّهُ أَلَسْتَ قَدْ أَعْطَيْتَ عُهُودَكَ وَمَوَاثِيقَكَ أَنْ لاَ تَسْأَلَ غَيْرَ مَا أُعْطِيتَ ـ فَيَقُولُ ـ وَيْلَكَ يَا ابْنَ آدَمَ مَا أَغْدَرَكَ. فَيَقُولُ أَىْ رَبِّ لاَ أَكُونَنَّ أَشْقَى خَلْقِكَ فَلاَ يَزَالُ يَدْعُو حَتَّى يَضْحَكَ اللَّهُ مِنْهُ فَإِذَا ضَحِكَ مِنْهُ قَالَ لَهُ ادْخُلِ الْجَنَّةَ. فَإِذَا دَخَلَهَا قَالَ اللَّهُ لَهُ تَمَنَّهْ. فَسَأَلَ رَبَّهُ وَتَمَنَّى حَتَّى إِنَّ اللَّهَ لَيُذَكِّرُهُ يَقُولُ كَذَا وَكَذَا، حَتَّى انْقَطَعَتْ بِهِ الأَمَانِيُّ قَالَ اللَّهُ ذَلِكَ لَكَ وَمِثْلُهُ مَعَهُ ". قَالَ عَطَاءُ بْنُ يَزِيدَ وَأَبُو سَعِيدٍ الْخُدْرِيُّ مَعَ أَبِي هُرَيْرَةَ لاَ يَرُدُّ عَلَيْهِ مِنْ حَدِيثِهِ شَيْئًا حَتَّى إِذَا حَدَّثَ أَبُو هُرَيْرَةَ أَنَّ اللَّهَ تَبَارَكَ وَتَعَالَى قَالَ " ذَلِكَ لَكَ وَمِثْلُهُ مَعَهُ ". قَالَ أَبُو سَعِيدٍ الْخُدْرِيُّ " وَعَشَرَةُ أَمْثَالِهِ مَعَهُ ". يَا أَبَا هُرَيْرَةَ. قَالَ أَبُو هُرَيْرَةَ مَا حَفِظْتُ إِلاَّ قَوْلَهُ " ذَلِكَ لَكَ وَمِثْلُهُ مَعَهُ ". قَالَ أَبُو سَعِيدٍ

الْخُدْرِيُّ أَشْهَدُ أَنِّي حَفِظْتُ مِنْ رَسُولِ اللَّهِ صلى الله عليه وسلم قَوْلَهُ " ذَلِكَ لَكَ وَعَشَرَةُ أَمْثَالِهِ ". قَالَ أَبُو هُرَيْرَةَ فَذَلِكَ الرَّجُلُ آخِرُ أَهْلِ الْجَنَّةِ دُخُولاً الْجَنَّةَ."

ਅਬੂ ਹੁਰੈਰਾਹ ਤੋਂ ਰਵਾਇਤ ਹੈ : ਲੋਕਾਂ ਨੇ ਕਿਹਾ, "ਹੇ ਅੱਲ੍ਹਾ ਦੇ ਰਸੂਲ (ﷺ)! ਕੀ ਅਸੀਂ ਕਿਆਮਤ ਦੇ ਦਿਨ ਆਪਣੇ ਰੱਬ ਨੂੰ ਵੇਖਾਂਗੇ?" ਪੈਗੰਬਰ (ﷺ) ਨੇ ਕਿਹਾ, "ਕੀ ਤੁਹਾਨੂੰ ਚੌਦਵੀਂ ਦਾ ਚੰਦ ਦੇਖਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ?" ਉਨ੍ਹਾਂ ਨੇ ਕਿਹਾ, "ਨਹੀਂ, ਹੇ ਅੱਲ੍ਹਾ ਦੇ ਰਸੂਲ (ﷺ)।" ਨਬੀ ਨੇ ਕਿਹਾ, "ਜਦੋਂ ਬੱਦਲ ਨਹੀਂ ਹੁੰਦੇ ਤਾਂ ਤੁਹਾਨੂੰ ਸੂਰਜ ਨੂੰ ਵੇਖਣ ਵਿਚ ਕੋਈ ਮੁਸ਼ਕਲ ਆਉਂਦੀ ਹੈ?" ਉਨ੍ਹਾਂ ਨੇ ਕਿਹਾ, "ਨਹੀਂ, ਹੇ ਅੱਲ੍ਹਾ ਦੇ ਰਸੂਲ (ﷺ)।" ਨਬੀ ਨੇ ਕਿਹਾ, "ਸੋ ਤੁਸੀਂ ਉਸ (ਅੱਲ੍ਹਾ) ਨੂੰ ਇਸ ਤਰ੍ਹਾਂ ਵੇਖੋਗੇ
ਅੱਲ੍ਹਾ ਕਿਆਮਤ ਦੇ ਦਿਨ ਸਾਰੇ ਲੋਕਾਂ ਨੂੰ ਇਕੱਠਾ ਕਰੇਗਾ, ਅਤੇ ਕਹੇਗਾ, 'ਜਿਸ ਨੇ (ਦੁਨੀਆਂ ਵਿਚ) ਕਿਸੇ ਚੀਜ਼ ਦੀ ਪੂਜਾ ਕੀਤੀ ਹੈ, ਉਹ ਉਸਦੇ ਪਿੱਛੇ ਚੱਲਿਆ ਜਾਵੇ ,' ਇਸ ਲਈ, ਜਿਸ ਨੇ ਵੀ ਸੂਰਜ ਦੀ ਪੂਜਾ ਕੀਤੀ ਸੀ ,ਸੂਰਜ ਪਿੱਛੇ ਚੱਲਿਆ ਜਾਵੇਗਾ , ਅਤੇ ਜਿਸ ਨੇ ਚੰਦਰਮਾ ਦੀ ਪੂਜਾ ਕੀਤੀ ਸੀ ਉਹ ਚੰਦਰਮਾ ਦੇ ਪਿੱਛੇ ਚੱਲੇਗਾ, ਅਤੇ ਜੋ ਕੋਈ (ਹੋਰ ਝੂਠੇ) ਦੇਵਤਿਆਂ ਦੀ ਪੂਜਾ ਕਰਦਾ ਸੀ, ਉਹ ਉਨ੍ਹਾਂ ਦੇਵੀ-ਦੇਵਤਿਆਂ ਪਿੱਛੇ ਚੱਲਿਆ ਜਾਵੇਗਾ , ਅਤੇ ਫਿਰ ਇਹ ਉੱਮਤ ਬਾਕੀ ਰਹਿ ,ਇਸ ਵਿੱਚ ਬੜੇ ਦਰਜੇ ਦੇ ਸਿਫ਼ਾਰਿਸ਼ ਕਰਨ ਵਾਲੇ ਜਾਂ ਮੁਨਾਫ਼ਿਕ ਵੀ ਹੋਣਗੇ (ਜਾਂ ਇਸਦੇ ਪਖੰਡੀਆਂ) (ਰਾਵੀ ਇਬਰਾਹੀਮ ਸ਼ੱਕ ਵਿੱਚ ਹੈ।)
ਫਿਰ ਅੱਲ੍ਹਾ ਉਨ੍ਹਾਂ ਕੋਲ ਆਵੇਗਾ ਅਤੇ ਕਹੇਗਾ, 'ਮੈਂ ਤੁਹਾਡਾ ਰੱਬ ਹਾਂ।' ਉਹ (ਇਸ ਗੱਲ ਦਾ ਇਨਕਾਰ ਕਰਨਗੇ ਅਤੇ) ਕਹਿਣਗੇ, 'ਅਸੀਂ ਇੱਥੇ ਰਹਾਂਗੇ ਜਦੋਂ ਤੱਕ ਸਾਡਾ ਰੱਬ ਨਹੀਂ ਆਉਂਦਾ, ਕਿਉਂਕਿ ਜਦੋਂ ਸਾਡਾ ਰੱਬ ਆਵੇਗਾ, ਅਸੀਂ ਉਸ ਨੂੰ ਪਹਿਚਾਣ ਲਵਾਂਗੇ।' ਇਸ ਲਈ ਅੱਲ੍ਹਾ ਤਾਅਲਾ ਉਸ ਸੂਰਤ ਵਿੱਚ ਉਨ੍ਹਾਂ ਕੋਲ ਆਵੇਗਾ ਜਿਸਨੂੰ ਉਹ ਪਹਿਚਾਣਦੇ ਹੋਣਗੇ , ਅਤੇ ਕਹੇਗਾ, 'ਮੈਂ ਤੁਹਾਡਾ ਰੱਬ ਹਾਂ'। ਉਹ ਕਹਿਣਗੇ, 'ਤੂੰ ਸਾਡਾ ਰੱਬ ਹੈਂ,' ਤਾਂ ਉਹ ਉਸ ਦੇ ਪਿੱਛੇ ਤੁਰਨਗੇ।

ਫਿਰ ਜਹੰਨਮ ਦੇ ਉੱਪਰ ਇੱਕ ਪੁਲ ਵਿਛਾ ਦਿੱਤਾ ਜਾਵੇਗਾ 'ਮੈਂ ਅਤੇ ਮੇਰੇ ਪੈਰੋਕਾਰ ਇਸ ਨੂੰ ਪਾਰ ਕਰਨ ਵਾਲੇ ਸਭ ਤੋਂ ਪਹਿਲਾਂ ਹੋਵਾਂਗੇ ਅਤੇ ਉਸ ਦਿਨ ਅੰਨਬੀਆ (ਨਬੀਆਂ) ਤੋਂ ਇਲਾਵਾ ਕੋਈ ਨਹੀਂ ਬੋਲੇਗਾ। ਅਤੇ ਉਸ ਦਿਨ ਨਬੀਆਂ ਦਾ ਸੱਦਾ ਇਹ ਹੋਵੇਗਾ, 'ਹੇ ਅੱਲ੍ਹਾ, ਬਚਾ! ਬਚਾਓ!'
ਨਰਕ ਵਿੱਚ (ਜਾਂ ਪੁਲ ਦੇ ਉੱਪਰ) ਅਸ-ਸਦਾਨ (ਕੰਡੇਦਾਰ ਪੌਦੇ) ਦੇ ਕੰਡਿਆਂ ਵਾਂਗ ਹੁੱਕ ਹੋਣਗੇ। ਕੀ ਤੁਸੀਂ ਅਸ-ਸਦਾਨ ਨੂੰ ਦੇਖਿਆ ਹੈ? "ਉਨ੍ਹਾਂ ਨੇ ਜਵਾਬ ਦਿੱਤਾ, "ਹਾਂ, ਹੇ ਅੱਲ੍ਹਾ ਦੇ ਰਸੂਲ (ਸ.)!" ਉਸਨੇ ਕਿਹਾ, "ਇਸ ਲਈ ਉਹ ਕੁੰਡੇ ਅਸ-ਸਦਾਨ ਦੇ ਕੰਡਿਆਂ ਵਾਂਗ ਦਿਖਾਈ ਦਿੰਦੇ ਹਨ, ਪਰ ਅੱਲ੍ਹਾ ਤੋਂ ਇਲਾਵਾ ਕੋਈ ਨਹੀਂ ਜਾਣਦਾ ਕਿ ਉਹ ਕਿੰਨੇ ਵੱਡੇ ਹਨ। ਉਹ ਕੁੰਡੇ ਲੋਕਾਂ ਨੂੰ ਉਨ੍ਹਾਂ ਦੇ ਕਰਮਾਂ ਅਨੁਸਾਰ ਉਚਕ ਲੈਣਗੇ। ਕੁਝ ਲੋਕ ਆਪਣੇ (ਮਾੜੇ) ਕਰਮਾਂ ਕਾਰਨ ਨਰਕ ਵਿੱਚ ਰਹਿਣਗੇ (ਨਾਸ਼ ਹੋ ਜਾਣਗੇ) ਅਤੇ ਕੁਝ ਕੁੰਡੀਆਂ ਨਾਲ ਕੱਟੇ ਜਾਂ ਪਾੜੇ ਜਾਣਗੇ (ਅਤੇ ਨਰਕ ਵਿੱਚ ਡਿੱਗਣਗੇ) ਅਤੇ ਕੁਝ ਸਜ਼ਾ ਪਾ ਕੇ ਮੁਕਤ ਹੋ ਜਾਣਗੇ।

ਫਿਰ ਜਦੋਂ ਅੱਲ੍ਹਾ ਤਾਅਲਾ ਲੋਕਾਂ ਵਿੱਚ ਆਪਣੇ ਫੈਸਲੇ ਨੂੰ ਪੂਰਾ ਕਰ ਕੇ ਫ਼ਾਰਿਗ ਹੋ ਜਾਵੇਗਾ , ਤਾਂ ਉਹ ਜਿਸ ਨੂੰ ਆਪਣੀ ਰਹਿਮਤ ਦੁਆਰਾ ਜਹੰਨਮ ਵਿੱਚੋਂ ਬਾਹਰ ਕੱਢਣਾ ਚਾਹੇਗਾ ਉਸਨੂੰ ਕੱਢ ਲਵੇਗਾ। ਫਿਰ ਉਹ ਫ਼ਰਿਸ਼ਤਿਆਂ ਨੂੰ ਅੱਗ ਵਿੱਚੋਂ ਉਨ੍ਹਾਂ ਸਾਰਿਆਂ ਨੂੰ ਬਾਹਰ ਕੱਢਣ ਦਾ ਹੁਕਮ ਦੇਵੇਗਾ ਜੋ ਅੱਲ੍ਹਾ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਦੇ ਸਨ, ਜਿਨ੍ਹਾਂ ਉੱਤੇ ਅੱਲ੍ਹਾ ਮਿਹਰਬਾਨ ਹੋਣਾ ਚਾਹੁੰਦਾ ਸੀ ਅਤੇ ਜਿਨ੍ਹਾਂ ਨੇ (ਸੰਸਾਰ ਵਿੱਚ) ਗਵਾਹੀ ਦਿੱਤੀ ਸੀ ਕਿ ਅੱਲ੍ਹਾ ਤੋਂ ਬਿਨਾਂ ਕਿਸੇ ਦੀ ਪੂਜਾ ਕਰਨ ਦਾ ਅਧਿਕਾਰ ਨਹੀਂ ਹੈ। . ਫ਼ਰਿਸ਼ਤੇ ਉਨ੍ਹਾਂ ਨੂੰ ਅੱਗ ਵਿੱਚ ਮੱਥਾ ਟੇਕਣ ਦੇ ਨਿਸ਼ਾਨ (ਉਨ੍ਹਾਂ ਦੇ ਮੱਥੇ 'ਤੇ) ਦੁਆਰਾ ਪਹਿਚਾਣ ਲੈਣਗੇ, ਕਿਉਂਕਿ ਅੱਗ ਸਾਰੇ ਮਨੁੱਖਾਂ ਦੇ ਸਰੀਰ ਨੂੰ ਖਾ ਜਾਵੇਗੀ, ਸਿਵਾਏ ਸਿਜਦੇ ਦੇ ਨਿਸ਼ਾਨ ਨੂੰ ਛੱਡ ਕੇ ਕਿਉਂਕਿ ਅੱਲ੍ਹਾ ਨੇ ਅੱਗ ਨੂੰ ਮੱਥਾ ਟੇਕਣ ਦੇ ਨਿਸ਼ਾਨ ਨੂੰ ਖਾਣ ਤੋਂ ਮਨ੍ਹਾ ਕੀਤਾ ਹੈ। ਉਹ (ਨਰਕ) ਅੱਗ ਤੋਂ ਬਾਹਰ ਆ ਜਾਣਗੇ, ਪੂਰੀ ਤਰ੍ਹਾਂ ਸੜ ਕੇ ਅਤੇ ਫਿਰ

ਉਨ੍ਹਾਂ ਉੱਤੇ ਜੀਵਨ ਦਾ ਪਾਣੀ ਡੋਲ੍ਹਿਆ ਜਾਵੇਗਾ ਅਤੇ ਉਹ ਇਸ ਦੇ ਹੇਠਾਂ ਉਗਣਗੇ ਜਿਵੇਂ ਕਿ ਇੱਕ ਬੀਜ ਜੋ ਕਿ ਨਦੀ ਦੇ ਚਿੱਕੜ ਵਿੱਚ ਆਉਂਦਾ ਹੈ.
ਫਿਰ ਅੱਲ੍ਹਾ ਲੋਕਾਂ ਵਿੱਚ ਨਿਰਣੇ ਨੂੰ ਪੂਰਾ ਕਰੇਗਾ, ਅਤੇ ਇੱਕ ਆਦਮੀ (ਨਰਕ) ਦੀ ਅੱਗ ਦਾ ਸਾਹਮਣਾ ਕਰ ਰਿਹਾ ਹੋਵੇਗਾ ਅਤੇ ਉਹ ਨਰਕ ਦੇ ਲੋਕਾਂ ਵਿੱਚੋਂ ਆਖਰੀ ਵਿਅਕਤੀ ਹੋਵੇਗਾ ਜੋ ਫਿਰਦੌਸ ਵਿੱਚ ਦਾਖਲ ਹੋਵੇਗਾ। ਉਹ ਆਖੇਗਾ, ਹੇ ਮੇਰੇ ਰੱਬ ! ਕਿਰਪਾ ਕਰਕੇ ਮੇਰਾ ਮੂੰਹ ਅੱਗ ਤੋਂ ਮੋੜੋ ਕਿਉਂਕਿ ਇਸ ਦੀ ਹਵਾ ਨੇ ਮੈਨੂੰ ਦੁਖੀ ਕੀਤਾ ਹੈ ਅਤੇ ਇਸ ਦੀ ਤੇਜ਼ ਗਰਮੀ ਨੇ ਮੈਨੂੰ ਸਾੜ ਦਿੱਤਾ ਹੈ।' ਇਸ ਲਈ ਉਹ ਅੱਲ੍ਹਾ ਨੂੰ ਉਦੋਂ ਤੱਕ ਦੁਆ ਕਰਦਾ ਰਹੇਗਾ ਜਦ ਤੱਕ ਅੱਲਾਹ ਚਾਹੇਗਾ , ਅਤੇ ਫਿਰ ਅੱਲ੍ਹਾ ਉਸ ਨੂੰ ਕਹੇਗਾ, 'ਜੇ ਮੈਂ ਤੁਹਾਨੂੰ ਇਹ ਦੇਵਾਂ, ਤਾਂ ਕੀ ਤੁਸੀਂ ਹੋਰ ਕੁਝ ਮੰਗੋਗੇ?' ਉਹ ਜਵਾਬ ਦੇਵੇਗਾ, 'ਨਹੀਂ, ਤੇਰੀ ਇੱਜ਼ਤ ਦੀ ਕਸਮ , ਮੈਂ ਤੈਥੋਂ ਹੋਰ ਕੁਝ ਨਹੀਂ ਮੰਗਾਂਗਾ।' ਉਹ ਆਪਣੇ ਰੱਬ ਨੂੰ ਦੇਵੇਗਾ ਜੋ ਵੀ ਵਾਅਦੇ ਅਤੇ ਇਕਰਾਰਨਾਮਾ ਅੱਲ੍ਹਾ ਮੰਗੇਗਾ.

ਇਸ ਲਈ ਅੱਲ੍ਹਾ ਉਸਦਾ ਮੂੰਹ ਨਰਕ (ਅੱਗ) ਤੋਂ ਮੋੜ ਦੇਵੇਗਾ। ਜਦੋਂ ਉਹ ਜੰਨਤ ਦਾ ਸਾਹਮਣਾ ਕਰੇਗਾ ਅਤੇ ਉਸਨੂੰ ਵੇਖੇਗਾ, ਉਹ ਉਦੋਂ ਤੱਕ ਚੁੱਪ ਰਹੇਗਾ ਜਦੋਂ ਤੱਕ ਅੱਲ੍ਹਾ ਚਾਹੇਗਾ, ਫਿਰ ਉਹ ਆਖੇਗਾ, ਹੇ ਮੇਰੇ ਰੱਬ! ਮੈਨੂੰ ਜੰਨਤ ਦੇ ਦਰਵਾਜ਼ੇ ਦੇ ਨੇੜੇ ਕਰ ਦੇ ।' ਅੱਲ੍ਹਾ ਉਸ ਨੂੰ ਕਹੇਗਾ, 'ਕੀ ਤੁਸੀਂ ਆਪਣੇ ਵਾਅਦੇ ਅਤੇ ਇਕਰਾਰਨਾਮੇ ਨਹੀਂ ਦਿੱਤੇ ਸਨ ਕਿ ਜੋ ਤੁਹਾਨੂੰ ਦਿੱਤਾ ਗਿਆ ਸੀ, ਉਸ ਤੋਂ ਵੱਧ ਤੁਸੀਂ ਕਦੇ ਵੀ ਕੁਝ ਨਹੀਂ ਮੰਗੋਗੇ? ਹੇ ਆਦਮ ਦੇ ਪੁੱਤਰ, ਤੇਰੇ ਉੱਤੇ ਅਫਸੋਸ ! ਤੁਸੀਂ ਕਿੰਨੇ ਵਾਅਦਾ ਖਿਲਾਫ ਹੋ!' ਉਹ ਕਹੇਗਾ, 'ਹੇ ਮੇਰੇ ਮਾਲਕ,' ਅਤੇ ਅੱਲ੍ਹਾ ਨੂੰ ਪੁਕਾਰਦਾ ਰਹੇਗਾ ਜਦੋਂ ਤੱਕ ਉਹ ਉਸ ਨੂੰ ਇਹ ਨਾ ਕਹੇ, 'ਜੇ ਮੈਂ ਉਹ ਦੇਵਾਂਗਾ ਜੋ ਤੁਸੀਂ ਮੰਗ ਰਹੇ ਹੋ, ਤਾਂ ਕੀ ਤੁਸੀਂ ਹੋਰ ਕੁਝ ਮੰਗੋਗੇ?' ਉਹ ਜਵਾਬ ਦੇਵੇਗਾ, 'ਨਹੀਂ, ਤੇਰੀ ਇੱਜ਼ਤ ਦੀ ਕਸਮ, ਮੈਂ ਹੋਰ ਕੁਝ ਨਹੀਂ ਮੰਗਾਂਗਾ।'

ਫਿਰ ਉਹ ਅੱਲ੍ਹਾ ਨੂੰ ਇਕਰਾਰ ਅਤੇ ਵਾਅਦੇ ਦੇਵੇਗਾ ਅਤੇ ਫਿਰ ਅੱਲ੍ਹਾ ਉਸਨੂੰ ਜੰਨਤ ਦੇ ਦਰਵਾਜ਼ੇ ਦੇ ਨੇੜੇ ਲੈ ਜਾਵੇਗਾ. ਜਦੋਂ ਉਹ ਜੰਨਤ ਦੇ ਦਰਵਾਜ਼ੇ 'ਤੇ ਖੜ੍ਹਾ ਹੋਵੇਗਾ, ਤਾਂ ਜੰਨਤ

ਦਾ ਦਰਵਾਜਾ  ਖੋਲ੍ਹਿਆ ਜਾਵੇਗਾ ਅਤੇ ਉਸ ਦੇ ਸਾਹਮਣੇ ਫੈਲ ਜਾਵੇਗਾ, ਅਤੇ ਉਹ ਇਸ ਦੀ ਰੌਣਕ ਅਤੇ ਖੁਸ਼ੀਆਂ ਨੂੰ ਦੇਖੇਗਾ, ਜਦੋਂ ਤੱਕ ਉਹ ਚੁੱਪ ਰਹੇਗਾ, ਜਦੋਂ ਤੱਕ ਅੱਲ੍ਹਾ ਚਾਹੇਗਾ, ਅਤੇ ਫਿਰ ਉਹ ਕਹੇਗਾ, ਹੇ ਮੇਰੇ! ਰੱਬ ! ਮੈਨੂੰ ਜੰਨਤ ਵਿੱਚ ਦਾਖਲ ਕਰੋ।' ਅੱਲ੍ਹਾ ਕਹੇਗਾ, 'ਕੀ ਤੁਸੀਂ ਆਪਣੇ ਇਕਰਾਰਨਾਮੇ ਅਤੇ ਵਾਅਦੇ ਨਹੀਂ ਦਿੱਤੇ ਸਨ ਕਿ ਜੋ ਤੁਹਾਨੂੰ ਦਿੱਤਾ ਗਿਆ ਸੀ, ਉਸ ਤੋਂ ਵੱਧ ਤੁਸੀਂ ਕੁਝ ਨਹੀਂ ਮੰਗੋਗੇ?' ਅੱਲ੍ਹਾ ਆਖੇਗਾ, ਤੇਰੇ ਉੱਤੇ ਅਫਸੋਸ ! ਤੁਸੀਂ ਕਿੰਨੇ ਵਾਅਦਾ ਖਿਲਾਫ  ਹੋ!
ਮਨੁੱਖ ਆਖੇਗਾ, ਹੇ ਮੇਰੇ ਰੱਬ ! ਮੈਨੂੰ ਆਪਣੀ ਮਖਲੂਕ  ਵਿੱਚੋਂ ਸਭ ਤੋਂ ਵੱਧ ਬਦ-ਬਖਤ ਨਾ ਕਰੋ, ਅਤੇ ਉਹ ਅੱਲ੍ਹਾ ਨੂੰ ਪੁਕਾਰਦਾ ਰਹੇਗਾ ਇੱਥੋਂ ਤੱਕ ਕੇ ਅੱਲ੍ਹਾ ਉਸ ਦੀਆਂ ਗੱਲਾਂ 'ਤੇ ਹੱਸੇਗਾ, ਅਤੇ ਜਦੋਂ ਅੱਲ੍ਹਾ ਉਸ ਦੇ ਕਾਰਨ ਹੱਸੇਗਾ, ਅੱਲ੍ਹਾ ਉਸ ਨੂੰ ਕਹੇਗਾ, ' ਜੰਨਤ ਵਿੱਚ ਦਾਖਲ ਹੋ ਜਾ' ਅਤੇ ਜਦੋਂ ਉਹ ਇਸ ਵਿੱਚ ਦਾਖਲ ਹੋਵੇਗਾ, ਅੱਲ੍ਹਾ ਉਸਨੂੰ ਕਹੇਗਾ, 'ਕੁਝ ਵੀ ਚਾਹੋ।' ਇਸ ਲਈ ਉਹ ਆਪਣੇ ਰੱਬ ਤੋਂ ਮੰਗੇਗਾ, ਅਤੇ ਉਹ ਬਹੁਤ ਸਾਰੀਆਂ ਚੀਜ਼ਾਂ ਦੀ ਇੱਛਾ ਕਰੇਗਾ, ਕਿਉਂਕਿ ਅੱਲ੍ਹਾ ਖੁਦ ਉਸ ਨੂੰ ਇਹ ਕਹਿ ਕੇ ਕੁਝ ਚੀਜ਼ਾਂ ਦੀ ਇੱਛਾ ਕਰਨ ਲਈ ਯਾਦ ਕਰਾਏਗਾ ।' ਜਦੋਂ ਹੋਰ ਕੋਈ ਇੱਛਾ ਨਹੀਂ ਰਹੇਗੀ , ਤਾਂ ਅੱਲ੍ਹਾ ਕਹੇਗਾ, 'ਇਹ ਤੁਹਾਡੇ ਲਈ ਹੈ, ਅਤੇ ਇਸ ਦੇ ਬਰਾਬਰ ਵੀ ਹੈ।

ਸਹੀ ਬੁਖਾਰੀ 7437 ,7438

ਇਹ ਵੀ ਖ਼ਿਆਲ ਰੱਖਿਆ ਜਾਵੇ
ਕੇ ਕੁੱਝ  ਸਿਫ਼ਾਤ ਅਜਿਹੀਆਂ ਹੁੰਦੀਆਂ ਹਨ ਕੇ ਇੱਕ ਹਾਲਤ ਵਿੱਚ ਸਿਫ਼ਤ ਏ
ਕਮਾਲ ਅਤੇ ਕਿਸੇ ਦੂਸਰੀ ਹਾਲਤ ਵਿੱਚ ਨਕਸ ਹੁੰਦੀਆਂ ਹਨ
ਤਾਂ ਅਜਿਹੀਆਂ ਸਿਫ਼ਾਤ ਨਾਂ ਤਾਂ ਮੁਤਲਕ ਤੌਰ ਤੇ ਸਾਬਿਤ ਕੀਤੀਆਂ
ਜਾਣਗੀਆਂ ਅਤੇ ਨਾਂ ਹੀ ਮੁਤਲਕ ਤੌਰ ਤੇ ਨਫ਼ੀ ਕੀਤੀ ਜਾਵੇਗੀ
ਬਲਕਿ ਇਹਨਾਂ ਵਿੱਚ ਤਫ਼ਸੀਲ ਜਰੂਰੀ ਹੁੰਦੀ ਹੈ
ਜਿਸ ਸੂਰਤ ਵਿੱਚ ਉਹ ਕਮਾਲ ਹੋਵੇਗੀ ਸਾਬਿਤ ਕੀਤੀ ਜਾਵੇਗੀ

ਜਿਸ ਵਿੱਚ ਨਕਸ ਉਸ ਸੂਰਤ ਦੀ ਨਫ਼ੀ ਕੀਤੀ ਜਾਵੇਗੀ
ਜਿਵੇਂ ਕੇ ਮਕਰ
ਜਦੋਂ ਇਹਨਾਂ ਦਾ ਇਸਤਿਮਾਲ ਕਿਸੇ ਨਾਲ ਮੁਕਾਬਲੇ ਵਿੱਚ ਹੋਵੇ ਤਾਂ ਕਮਾਲ ਸਾਬਿਤ ਹੋਣਗੀਆਂ
ਬਿਨਾ ਮੁਕਾਬਲੇ ਦੇ ਇਹਨਾਂ ਦਾ ਇਸਬਾਤ ਜਾਇਜ ਨਹੀਂ

وَإِذْ يَمْكُرُ بِكَ الَّذِينَ كَفَرُوا لِيُثْبِتُوكَ أَوْ يَقْتُلُوكَ أَوْ يُخْرِجُوكَ ۚ وَيَمْكُرُونَ وَيَمْكُرُ اللَّهُ ۖ وَاللَّهُ خَيْرُ الْمَاكِرِينَ

ਅਤੇ ਇਸ ਘਟਨਾ ਦਾ ਵੀ ਜ਼ਿਕਰ ਕਰੋ! ਜਦੋਂ ਕਿ ਕਾਫ਼ਿਰ ਲੋਕ ਤੁਹਾਡੇ ਵਿਰੁੱਧ ਸਾਜ਼ਿਸ਼ ਰਚ ਰਹੇ ਸਨ ਕਿ ਤੁਹਾਨੂੰ ਕੈਦ ਕਰਨ, ਜਾਂ ਤੁਹਾਨੂੰ ਮਾਰ ਦੇਣ, ਜਾਂ ਤੁਹਾਨੂੰ ਦੇਸ਼ ਨਿਕਾਲਾ ਦੇਣ ਅਤੇ ਉਹ ਆਪਣੀ ਸਾਜ਼ਿਸ਼ ਰਚ ਰਹੇ ਸਨ, ਅਤੇ ਅੱਲ੍ਹਾ ਆਪਣੀ ਤਦਬੀਰ ਰਚ ਰਿਹਾ ਸੀ, ਅਤੇ ਸਭ ਤੋਂ ਵੱਧ ਮੁਸਤਹਕਮ ਤਦਬੀਰ ਵਾਲਾ ਅੱਲ੍ਹਾ ਤਾਅਲਾ ਹੀ ਹੈ।
8:30

86: 15-16, 27:50 , 7:183 , 2:14-15 ,3:54 , 7:99, 8:30, 10:21 ,13:42

4. ਹਰ ਸਿਫ਼ਾਤ ਤੋਂ ਅੱਲਾਹ ਸੁਬਹਾਨਾ ਵ ਤਾਅਲਾ ਦਾ ਨਾਮ ਨਹੀਂ ਬਣਾਇਆ ਜਾਂਦਾ
ਜਿਵੇ ਮਕਰ ਤੋਂ ਅਲ ਮਾਕਿਰ ਨਹੀਂ ਕਿਹਾ ਜਾਵੇਗਾ (8:30)
ਇੰਤਕਾਮ ਲੈਣ ਤੋਂ ਅਲ ਮੁਨ-ਤਕੀਮ ਨਹੀਂ ਕਿਹਾ ਜਾਵੇਗਾ (32:22)
ਅਦ ਦਹਰ (ਸਮਾਂ) ਨਹੀਂ ਕਿਹਾ ਜਾਵੇਗਾ (ਸਹੀ ਅਲ-ਬੁਖਾਰੀ 6181)

قَالَ أَبُو هُرَيْرَةَ رَضِـيَ اللَّهُ عَنْهُ: قَالَ رَسُولُ اللَّهِ صَلَّى اللهُ عَلَيْهِ وَسَلَّمَ: قَالَ اللَّهُ: يَسُبُّ بَنُو آدَمَ الدَّهْرَ، وَأَنَا الدَّهْرُ، بِيَدِي اللَّيْلُ وَالنَّهَارُ

ਅਬੂ ਹੁਰੈਰਾ ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ (ﷺ) ਨੇ ਕਿਹਾ ਕੇ "ਅੱਲ੍ਹਾ ਨੇ ਕਿਹਾ, "ਆਦਮ ਦੀ ਔਲਾਦ الدَّهْرَ (ਸਮੇਂ) ਨੂੰ ਗਾਲਾਂ ਕੱਢਦੀ ਹੈ, ਅਤੇ ਮੈਂ ਦਹਰ ਹਾਂ , ਮੇਰੇ ਹੱਥਾਂ ਵਿੱਚ ਰਾਤ ਅਤੇ ਦਿਨ ਹਨ." !
ਸਹੀ ਅਲ-ਬੁਖਾਰੀ 6181

ਅੱਲਾਹ ਸੁਬਹਾਨਾ ਵ ਤਾਅਲਾ ਦਾ ਇਰਾਦਾ ਕਰਨਾ ਉਸਦੀ ਹਿਕਮਤ ਦੇ ਨਾਲ ਹੈ ਕਦੇ ਉਹ ਹਿਕਮਤ ਸਾਨੂੰ ਸਮਝ ਲਗਦੀ ਹੈ ਕਦੇ ਨਹੀਂ ਲਗਦੀ|

3. ਸਿਫ਼ਾਤਾਂ ਦਾ ਘੇਰਾ ਨਾਮਾਂ ਨਾਲੋਂ ਜਿਆਦਾ ਵਸੀ ਹੈ
ਕੁਰਆਨ ਹਦੀਸ ਵਿੱਚ ਅੱਲਾਹ ਸੁਬਹਾਨਾ ਵ ਤਾਅਲਾ ਦੀਆਂ ਬਹੁਤ ਸਾਰੀਆਂ ਸਿਫ਼ਾਤਾਂ ਦਾ ਜ਼ਿਕਰ ਹੈ
ਅਤੇ ਸਿਫ਼ਾਤ ਏ ਸਲਬੀਆ,ਸਿਫ਼ਾਤ ਏ ਸੁਬੂਤੀਆ ਦੇ ਮੁਕਾਬਲੇ ਥੋੜੀਆਂ ਦੱਸੀਆਂ ਗਈਆਂ ਹਨ

ਨੋਟ -- ਬਾਤਿਲ ਫਿਰਕਿਆਂ ਦੀ ਇੱਕ ਖ਼ਾਮੀ ਇਹ ਵੀ ਰਹੀ ਹੈ ਕੇ ਉਹ ਜਦ ਵੀ ਅੱਲਾਹ ਸੁਬਹਾਨਾ ਵ ਤਾਅਲਾ ਦਾ ਤਾਅਰੁਫ਼ /ਪਹਿਚਾਣ ਕਰਵਾਉਂਦੇ ਹਨ ਤਾਂ ਅਕਸਰ ਸਿਫ਼ਾਤ ਏ ਸਲਬੀਆ ਨੂੰ ਲੇਕੇ ਕਰਵਾਉਂਦੇ ਹਨ ਉਹ ਵੀ ਆਪਣੀ ਅਕਲ ਨਾਲ ਘੜੀਆਂ ਕੁੱਝ ਮਨਫ਼ੀ ਸਿਫ਼ਾਤਾਂ ਜਿਹਨਾਂ ਬਾਰੇ ਅੱਲਾਹ ਸੁਬਹਾਨਾ ਵ ਤਾਅਲਾ ਨੇ ਸਾਨੂੰ ਕੁੱਝ ਨਹੀਂ ਦੱਸਿਆ ਨਾ ਹੀ ਇਹਨਾਂ ਦਾ ਇਸਬਾਤ ਕੀਤਾ ਹੈ ਅਤੇ ਨਾ ਹੀ ਨਫ਼ੀ

ਜਿਵੇਂ ਕੇ ਉਹ ਆਖਦੇ ਹਨ
ਅੱਲਾਹ ਸੁਬਹਾਨਾ ਵ ਤਾਅਲਾ
ਲਾ ਮਕਾਨ ਹੈ
ਲਾ ਜੇਹਤ ਹੈ ਵਗ਼ੈਰਾ ...
ਹੁਣ ਜਿਹਨਾਂ ਸਿਫ਼ਾਤਾਂ ਨੂੰ ਅੱਲਾਹ ਸੁਬਹਾਨਾ ਵ ਤਾਅਲਾ ਸਾਬਿਤ ਕੀਤਾ ਹੈ
ਉਹਨਾਂ ਨੂੰ
ਬਿਨਾ ਤਾਤੀਲ , ਤਮਸੀਲ/ਤਸਬੀਹ , ਤਹਰੀਫ਼ (ਗਲਤ ਤਾਵੀਲ) ,
ਤੇਣਕੀਫ਼ (ਬਿਨਾਂ ਕੈਫ਼ੀਅਤ)
ਮੰਨਿਆ ਜਾਵੇ ਜਿਸ ਤਰਾਂ ਅੱਲਾਹ ਸੁਬਹਾਨਾ ਵ ਤਾਅਲਾ ਦੀ ਸ਼ਾਨ ਦੇ ਲਾਇਕ
ਹਨ
ਅਤੇ ਜਿਹਨਾਂ ਸਿਫ਼ਾਤਾਂ ਦੀ ਨਫ਼ੀ ਕੀਤੀ ਹੈ ਉਹਨਾਂ ਦੀ ਨਫ਼ੀ ਕੀਤੀ ਜਾਵੇ ਅਤੇ
ਉਹਨਾਂ ਦੀ ਜਿੱਦ (Opposite) ਨੂੰ ਕਮਾਲ ਦਰਜੇ ਨਾਲ ਮੰਨਿਆ ਜਾਵੇ
ਪਰ ਜਿਹੜੀ ਸਿਫ਼ਾਤ ਬਾਰੇ ਨਾ ਇਸਬਾਤ ਹੋਵੇ ਨਾ ਨਫ਼ੀ ਤਾਂ ਉਸਦੇ ਲਫ਼ਜ਼
ਬਾਰੇ ਤਵੱਕੁਫ਼ ਕੀਤਾ ਜਾਵੇ
ਪਰ ਇਸਦੇ ਮਾਅਨੇ ਵਿੱਚ ਤਫ਼ਸੀਲ ਇਖ਼ਤਿਆਰ ਕੀਤੀ ਜਾ ਸਕਦੀ ਹੈ
ਅਗਰ ਮਾਅਨਾ ਸ਼ਾਨ ਦੇ ਲਾਇਕ ਹੈ ਤਾਂ ਮੰਨਿਆ ਜਾਵੇ ਅਗਰ ਨਹੀਂ ਤਾਂ ਰੱਦ
ਕੀਤਾ ਜਾਵੇ
ਜਿਵੇਂ ਕੇ ਲਫ਼ਜ ਏ ਜਿਹਤ ਦੀ ਮਿਸਾਲ ਦਿੱਤੀ ਜਾਂਦੀ ਹੈ

ਇੱਕੋ ਜਿਹੀ ਸਿਫ਼ਤ ਵਾਲੇ ਨਾਮਾਂ ਨੂੰ ਅਲੱਗ ਅਲੱਗ ਸ਼ੁਮਾਰ ਕੀਤਾ ਜਾਵੇਗਾ
ਅਲ ਕਾਦਿਰ ,ਅਲ ਕਦੀਰ , ਅਲ ਮੁਕਤਦਿਰ

ਜੋ ਅਲਫਾਜ਼ ਅੱਲਾਹ ਸੁਬਹਾਨਾ ਵ ਤਾਅਲਾ ਨੇ ਇਹਨਾਂ ਨਾਮਾਂ ਲਈ ਚੁਣੇ ਹਨ
ਉਹਨਾਂ ਤੋਂ ਮੁਕੰਮਲ ਅਲਫਾਜ਼ ਕੋਈ ਹੋਰ ਨਹੀਂ ਹੋ ਸਕਦੇ

## ਨੋਟ

ਖ਼ੁਦਾ ਨਾ ਤਾਂ ਅੱਲਾਹ ਸੁਬਹਾਨਾ ਵ ਤਾਅਲਾ ਦਾ ਜਾਤੀ ਨਾਮ ਹੈ ਅਤੇ ਨਾਂ ਹੀ ਸਿਫ਼ਾਤੀ

ਅਲ ਖ਼ਾਲਿਕ ਇਹ ਨਾਮ ਉਸਦੀ ਜਾਤ ਉੱਪਰ ਦਲਾਲਤ ਕਰਦਾ ਹੈ
ਮਖ਼ਲੂਕ ਨੂੰ ਪੈਦਾ ਕਰਨ ਵਾਲਾ ,ਬਣਾਉਣ ਵਾਲਾ |
(ਦੇਖੋ 65:12 , 18:109 , 31:27)

ਕੁੱਝ ਅਜਿਹੇ ਨਾਮ ਜਿਹਨਾਂ ਨੂੰ ਉਲਮਾ ਅਸਮਾ ਏ ਹੁਸਨਾ ਵਿੱਚ ਸ਼ਾਮਿਲ ਨਹੀਂ ਕਰਦੇ
ਅਲ ਹੰਨਾਨ ,ਅਰ ਰਸ਼ੀਦ , ਅਲ ਕਦੀਮ ,ਅਦ ਦਹਰ ,ਅਲ ਮਾਕਿਰ

## ਦੁਆ ਅਤੇ ਅਸਮਾ ਏ ਹੁਸਨਾ

وَلِلَّهِ ٱلْأَسْمَآءُ ٱلْحُسْنَىٰ فَٱدْعُوهُ بِهَا

ਅੱਲਾਹ ਸੁਬਹਾਨਾ ਵ ਤਾਅਲਾ ਦੇ ਲਈ ਹੁਸਨਾ (ਸੋਹਣੇ ) ਨਾਮ ਹਨ ਸੋ ਤੁਸੀਂ (ਅੱਲਾਹ ਸੁਬਹਾਨਾ ਵ ਤਾਅਲਾ ਨੂੰ ) ਇਹਨਾਂ ਨਾਮਾਂ ਨਾਲ ਹੀ ਪੁਕਾਰੋ ( ਦੁਆ ਕਰੋ )

7:180

ਅੱਲਾਹ ਸੁਬਹਾਨਾ-ਵ-ਤਾਅਲਾ ਦੇ ਅਸਮਾ ਏ ਹੁਸਨਾ ਵ ਸਿਫ਼ਾਤ ਅਤੇ ਰੋਜ਼ਾਨਾ ਦੇ ਜ਼ਿਕਰ ਅਜ਼ਕਾਰ ਦਾ ਇੱਕ ਗਹਿਰਾ ਤਾਲੁੱਕ

ਇਸ ਮੁਬਾਰਕ ਇਲਮ ਦੇ ਜਰੀਏ ਸਾਡੇ ਜ਼ਿਕਰ ਅਜ਼ਕਾਰ ਵਿੱਚ ਇੱਕ ਰੂਹਾਨੀਅਤ ਪੈਦਾ ਹੋ ਜਾਂਦੀ ਹੈ।

ਇੱਕ ਉਦਾਹਰਣ ।

ਸੁਬਹਾਨ-ਅੱਲਾਹ
سُبْحَانَ اللّٰہ
(ਅੱਲਾਹ ਪਾਕ ਹੈ )

ਹੁਣ ਜਿਵੇਂ ਕੇ ਅਸੀਂ ਜਾਣਦੇ ਹਾਂ ਕੇ ਸਿਫ਼ਾਤ ਏ ਸਲਬੀਆ ਤੋਂ ਮੁਰਾਦ ਉਹ ਸਿਫ਼ਾਤਾਂ ਹਨ ਜਿਹਨਾਂ ਦੀ ਅੱਲਾਹ ਸੁਬਹਾਨਾ-ਵ-ਤਾਅਲਾ ਨੇ ਆਪਣੀ ਜ਼ਾਤ ਤੋਂ ,ਵਹੀ ਰਾਹੀਂ ,ਨਫ਼ੀ ਕੀਤੀ ਹੈ। ਇਹ ਸਾਰੀਆਂ
ਨਕਸ ,ਐਬ ਅਤੇ ਘਾਟ ਵਾਲੀਆਂ ਸਿਫ਼ਾਤਾਂ ਹਨ।

ਜਿਵੇਂ ਕੇ ਅੱਲਾਹ ਸੁਬਹਾਨਾ-ਵ-ਤਾਅਲਾ ਨੇ ਫ਼ਰਮਾਇਆ

لَا تَأْخُذُهُ سِنَةٌ وَلَا نَوْمٌ

ਉਸਨੂੰ ਨੂੰ ਨਾਂ ਊਂਘ ਆਉਂਦੀ ਹੈ ਨਾਂ ਹੀ ਨੀਂਦ
2:255

ਫ਼ਰਮਾਇਆ
لَّا يَضِلُّ رَبِّي وَلَا يَنسَ

ਮੇਰਾ ਰੱਬ ਨਾ ਤਾਂ ਗਲਤੀ ਕਰਦਾ ਹੈ ਅਤੇ ਨਾ ਹੀ  ਕੋਈ ਭੁੱਲ
20:52

ਇਸੇ ਤਰਾਂ ਇਹ ਵੀ ਫ਼ਰਮਾਇਆ ਕੇ
ਉਹ ਪਾਕ ਹੈ ਹਰ ਉਸ ਚੀਜ਼ ਤੋਂ ਜੋ ਮੁਸਰਿਕ ਉਸਦੇ ਨਾਲ ਸ਼ਰੀਕ ਕਰਦੇ ਹਨ

سُبْحَانَ اللَّهِ عَمَّا يُشْرِكُونَ

ਅੱਲਾਹ ਪਾਕ ਹੈ ਉਹਨਾਂ ਚੀਜ਼ਾਂ ਤੋਂ ਜਿਹਨਾਂ ਨੂੰ ਇਹ ਉਸਦਾ ਸ਼ਰੀਕ ਬਣਾਉਦੇ ਹਨ
59:23

ਉਹ ਜ਼ੁਲਮ ਨਹੀਂ ਕਰਦਾ  ਉਹ ਅਦਲ ਅਤੇ ਇੰਨਸਾਫ਼ ਕਰਦਾ  ਹੈ

ਤਾਂ ਜਦੋਂ ਅਸੀਂ ਸੁਬਹਾਨ-ਅੱਲਾਹ
(ਅੱਲਾਹ ਪਾਕ ਹੈ ) ਕਹਿੰਦੇ ਹਾਂ ਤਾਂ ਅਸੀਂ ਇਹ ਇਕਰਾਰ ਕਰ ਰਹੇ ਹੁੰਦੇ ਹਾਂ ਕੇ ਏਹ ਅੱਲਾਹ ਤੂੰ ਪਾਕ ਹੈ
ਤੇਰੀ ਜ਼ਾਤ ਅਤੇ ਸਿਫ਼ਾਤ ਕਮਾਲ ਦਰਜੇ ਦੀਆਂ ਹਨ ਤੇ ਤੂੰ  ਹਰ ਨਕਸ ,ਐਬ ,ਅਤੇ ਘਾਟ ਵਾਲੀ ਸਿਫ਼ਾਤ ਤੋਂ ਪਾਕ ਹੈ , ਅਤੇ ਪਾਕ ਹੈ ਹਰ ਉਸ ਚੀਜ਼  ਤੋਂ ਜੋ ਮੁਸਰਿਕ ਤੇਰੇ ਨਾਲ ਸ਼ਰੀਕ ਕਰਦੇ ਹਨ ।

ਤਾਂ ਜਰਾ ਗੌਰ ਕਰੋ ਕੇ ਇਹ ਸਭ ਜਾਨਣ ਵਾਲਾ ਕੀ ਅੱਲਾਹ ਸੁਬਹਾਨਾ-ਵ-ਤਾਅਲਾ ਨਾਲ ਸ਼ਿਰਕ ਕਰ ਸਕਦਾ ।

ਜਾਂ ਕੀ ਉਹ ਅੱਲਾਹ  ਸੁਬਹਾਨਾ-ਵ-ਤਾਅਲਾ  ਦੀ ਬੇਕਦਰੀ ਕਰ ਸਕਦਾ । ਕੀ ਉਹ ਅੱਲਾਹ  ਸੁਬਹਾਨਾ-ਵ-ਤਾਅਲਾ ਦੇ ਹੁਕਮਾਂ ਦੀ ਉਲੰਘਣਾ ਕਰ ਸਕਦਾ ਹੈ । ਨਹੀਂ ਹਰਗਿਜ਼ ਨਹੀਂ ।

ਜਿਕਰ ਦੇ ਫਾਇਦੇ ।

1. 2 ਕਲਮੇ ਜ਼ੁਬਾਨ ਤੇ ਹਲਕੇ ਅਤੇ ਮੀਜ਼ਾਨ ਦੇ ਉੱਪਰ ਭਾਰੀ । ਅਤੇ ਅਰ ਰਹਿਮਾਨ ਨੂੰ ਇਹ ਕਲਮੇ ਬਹੁਤ ਮਹਿਬੂਬ ਹਨ

قَالَ رَسُولُ اللَّهِ صَلَّى اللَّهُ عَلَيْهِ وَسَلَّمَ كَلِمَتَانِ خَفِيفَتَانِ عَلَى اللِّسَانِ ثَقِيلَتَانِ فِي الْمِيزَانِ حَبِيبَتَانِ إِلَى الرَّحْمَنِ

سُبْحَانَ اللَّهِ وَبِحَمْدِهِ سُبْحَانَ اللَّهِ الْعَظِيمِ

ਅੱਲਾਹ ਤਾਅਲਾ ਪਾਕ ਹੈ ਆਪਣੀ ਤਾਰੀਫ਼ ਦੇ ਨਾਲ (ਸਾਰੀਆਂ ਤਾਰੀਫਾਂ ਉਸੇ ਲਈ ਹਨ) ਅੱਲਾਹ ਤਾਅਲਾ ਪਾਕ ਹੈ ਆਪਣੀ ਅਜ਼ਮਤ ਦੇ ਨਾਲ  (ਅਜ਼ਮਤ ਵਾਲੀ ਹਰ ਸਿਫ਼ਤ ਦੇ ਨਾਲ ਮੁੱਤਸਿਫ਼ ਹੈ)
ਸਹੀ ਮੁਸਲਿਮ 6846

2. ਇਹ ਦੁਆ 100 ਵਾਰ ਪੜਨ ਤੇ ਗੁਨਾਹ ਮਾਫ਼ ਹੋ ਜਾਂਦੇ ਹਨ ਭਾਂਵੇ ਸਮੁੰਦਰ ਦੀ ਝੱਗ ਦੇ ਬਰਾਬਰ ਹੀ ਕਿਓਂ ਨਾ ਹੋਣ
سُبْحَانَ اللَّهِ وَبِحَمْدِهِ
ਅੱਲਾਹ ਤਾਅਲਾ ਪਾਕ ਹੈ ਆਪਣੀ ਤਾਰੀਫ਼ ਦੇ ਨਾਲ
ਸਹੀ ਬੁਖ਼ਾਰੀ 6405

3. 3 ਵਾਰ ਪੜਨ ਤੇ ਬਹੁਤ ਜ਼ਿਆਦਾ  ਸਵਾਬ ।

سُبْحَانَ اللَّهِ وَبِحَمْدِهِ عَدَدَ خَلْقِهِ وَرِضَا نَفْسِهِ وَزِنَةَ عَرْشِهِ وَمِدَادَ كَلِمَاتِهِ

ਅੱਲਾਹ ਤਾਅਲਾ ਪਾਕ ਹੈ ਆਪਣੀ ਤਾਰੀਫ਼ ਦੇ ਨਾਲ  ,ਆਪਣੀ ਮਖ਼ਲੂਕ ਦੀ ਤਾਦਾਦ ਦੇ ਬਰਾਬਰ , ਆਪਣੀ ਨਫ਼ਸ ਦੀ ਖੁਸਨੂਦੀ ਦੇ ਬਰਾਬਰ , ਆਪਣੇ ਅਰਸ਼ ਦੇ ਵਜਨ ਦੇ ਬਰਾਬਰ , ਅਤੇ ਆਪਣੇ ਕਲਿਮਾਤ ਦੀ ਸਿਆਹੀ ਦੇ ਬਰਾਬਰ ।
ਸਹੀ ਮੁਸਲਿਮ 2726 a
ਫ਼ਜ਼ਰ ਤੋਂ ਲੈਕੇ ਚਾਸਤ ਦੀ ਨਮਾਜ਼ ਤੱਕ ਲਗਾਤਾਰ ਇਬਾਦਤ ਕਰਨ ਨਾਲੋਂ ਵੀ ਜਿਆਦਾ ਸਵਾਬ ਸਿਰਫ਼ 3 ਵਾਰ ਫ਼ਜ਼ਰ ਤੋਂ ਬਾਅਦ ਪੜਨ ਤੇ ।

ਤਾਂ ਜਦ ਵੀ ਇਹ ਜ਼ਿਕਰ ਕਰੀਏ ਤਾਂ ਇਹਨਾਂ ਮਾਇਨੇ ਅਤੇ ਮਹਿਫ਼ੂਮ ਨੂੰ ਜੇਹਨ ਵਿੱਚ ਰੱਖੀਏ । ਇਸੇ ਤਰਾਂ ਅਗਰ ਸਾਨੂੰ ਦੂਸਰੇ ਜ਼ਿਕਰ ਦੇ  ਅਲਫ਼ਾਜ਼ਾਂ ਦਾ ਮਾਅਨਾ ਅਤੇ ਮਹਿਫ਼ੂਮ ਪਤਾ ਹੋਵੇਗਾ ਤਾਂ ਸਾਡੇ ਰੋਜ਼ਾਨਾ ਦੇ ਜ਼ਿਕਰ ਅਜ਼ਕਾਰ ,ਦੁਆ ਬਲਕਿ ਸਾਰੀਆਂ ਇਬਾਦਤਾਂ ਦਾ ਹੁਸਨ ਵੱਧ ਹੋ ਜਾਵੇਗਾ ਇੰਨਸ਼ਾ-ਅੱਲਾਹ ।

اللَّهُمَّ أَعِنِّي عَلَى ذِكْرِكَ وَشُكْرِكَ وَحُسْنِ عِبَادَتِكَ

ਐ ਅੱਲਾਹ ਆਪਣਾ ਜ਼ਿਕਰ ਕਰਨ ,ਸ਼ੁਕਰ ਕਰਨ ਅਤੇ ਅਹਸਨ ਤਰੀਕੇ ਨਾਲ ਤੇਰੀ ਇਬਾਦਤ ਕਰਨ ਵਿੱਚ ਮੇਰੀ ਮਦਦ ਕਰ ।
ਸੁਨਨ ਅਬੂ ਦਾਊਦ 1522

كُفُوًا (any ) equivalent (?)
سَمِيًّا (any) similarity (?)
مِثْلِهِ (any) one like him (?)
أَندَادًا (any) rivals ,equals (?)

( ਕੋਈ ਇੱਕ ਵੀ ਚੀਜ਼ ਉਹਦੇ ਵਰਗੀ ਨਹੀਂ ਹੈ )
ਨਾ ਹੀ ਉਸਦੀ ਸਿਫ਼ਾਤ ਵਿੱਚ
ਨਾ ਹੀ ਉਸਦੇ ਨਾਮ ਵਿੱਚ
ਨਾ ਹੀ ਉਸਦੀ ਜਾਤ ਵਿੱਚ
ਨਾ ਹੀ ਉਸਦੇ ਅਫਆਲ ਵਿੱਚ)